# ਵਰਿਆਮ

ਅਪਰੈਲ-ਮਈ—੧੯੮੯

ਵਿਸ਼ੇਸ਼ :

## ਸੰਤ ਦਰਸ਼ਨ ਸਿੰਘ ਰਾਗੀ

## ਕੁੰਭ ਮੇਲਾ

ਅਮਰ ਭਾਰਤੀ

## ਸਿੰਘ ਬੰਧੂਆਂ ਨਾਲ ਵਾਰਤਾਲਾਪ

ਸ਼ਰਧਾਂਜਲੀ

# ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ ਜੀ



ਵਾਰਸ ਸ਼ਾਹ ਨੇ ਲਿਖਿਆ ਹੈ :

ਮੌਤ ਜਿਹਾ ਨਾ ਜਗ ਤੇ ਸਖ਼ਤ ਕੋਈ
ਓਥੇ ਕਿਸੇ ਦੀ ਨਹੀਓਂ ਨਾਖ਼ਰੀ ਏ

ਅੱਜ ਫੇਰ ਮੌਤ ਨੇ ਆਪਣੀ ਹੋਂਦ ਦਾ ਪ੍ਰਗਟਾਵਾ ਕੀਤਾ ਹੈ। ਅੱਧੀ ਸਦੀ ਤੋਂ ਵਧ ਸਮਾਂ ਜਿਹੜੀ ਆਵਾਜ਼ ਆਪਣੇ ਜਾਦੂਮਈ ਕੀਰਤਨ ਨਾਲ ਸਰੋਤਿਆਂ ਨੂੰ ਧੁਰ ਅੰਦਰ ਤਕ ਝੰਜੋੜ ਸੁਟਦੀ ਸੀ। ਜਿਸ ਆਵਾਜ਼ ਦੀ ਪਰਵਾਜ਼ ਨਾਲ ਸਰੋਤੇ ਸੁਧ ਬੁਧ ਭੁਲ ਕੇ ਲੋਟ ਪੋਟ ਹੋ ਜਾਂਦੇ ਸਨ। ਜਿਸ ਆਵਾਜ਼ ਦੀ ਉੱਚੀ ਧੁਨ ਸੁਣ ਕੇ ਭੈਣੀ ਸਾਹਿਬ ਦੇ ਬੰਨਿਆਂ ਤੇ ਬੈਠੇ ਮੋਰ ਵੀ ਨਾਲ ਹੀ ਹੂਕਣ ਲਗ ਪੈਂਦੇ ਸਨ। ਉਹ ਆਵਾਜ਼ ਖ਼ਾਮੋਸ਼ ਹੋ ਗਈ ਹੈ। ਸੰਤ ਦਰਸ਼ਨ ਸਿੰਘ ਰਾਗੀ ਅਣਦਿਸੇ ਦੇਸ਼ ਦੇ ਪਾਂਧੀ ਹੋ ਗਏ ਹਨ। ਅਨੇਕਾਂ ਕਲਾਕਾਰਾਂ ਰਾਗੀਆਂ ਗਾਇਕਾਂ ਵਾਦਕਾਂ ਦੇ ਸਤਿਕਾਰਯੋਗ ਆਦਰਯੋਗ ਬਜ਼ੁਰਗ ਹੁਣ ਸਿਮ੍ਰਤੀਆਂ ਦੇ ਪਰਛਾਵੇਂ ਵਿਚ ਵਟੇ ਗਏ ਹਨ।

ਇਸ ਜੋਗੀ ਦੇ ਆਸਣ ਦੀ ਵਿਭੂਤੀ ਲੰਮਾ ਸਮਾਂ ਉਸ ਦੀਆਂ ਕਲਾ ਕ੍ਰਿਤੀਆਂ ਦੀ ਖੁਸ਼ਬੋਈ ਦੇਂਦੀ ਰਹੇਗੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਤਰਾਸ਼ੇ ਹੋਏ ਇਸ ਅਨਮੋਲ ਹੀਰੇ ਦੀ ਚਮਕ ਇਤਿਹਾਸ ਦੇ ਪੰਨਿਆਂ ਦੁਆਰਾ ਸਦਾ ਕਲਾਕਾਰਾਂ ਨੂੰ ਰੌਸ਼ਨੀ ਦਿੰਦੀ ਰਹੇਗੀ।

ਸੰਤ ਦਰਸ਼ਨ ਸਿੰਘ ਜੀ, ਨਾਮਧਾਰੀ ਪੰਥ ਦੀ ਮਸ਼ਹੂਰ ਰਾਗੀ ਜੋੜੀ ਸੰਤ ਦਰਸ਼ਨ ਸਿੰਘ ਖ਼ਜ਼ਾਨ ਸਿੰਘ ਦੇ ਵਡੇ ਭਰਾ ਸਨ। ਆਪ ਪੂਰਨ ਸੰਤ ਦੀ ਸਾਕਾਰ ਮੂਰਤ ਸਨ। ਸਾਸ ਗਰਾਸ ਹਰਨਾਮ ਮੰਤ੍ਰ ਜਪਣ ਵਾਲੇ। ਬਹੁਤ ਨਿਰਮਾਣ ਗਹਿਰ ਗੰਭੀਰ ਨਿਰਛਲ ਤੇ ਨਿਰਵੈਰ ਮਹਾਂਪੁਰਸ਼। ਹਰ ਸਮੇਂ ਧੌਣ ਨੀਵੀਂ ਕਰ ਕੇ ਮਾਲਾ ਹੀ ਫੇਰ ਰਹੇ ਹੁੰਦੇ। ਅੱਖ ਉੱਚੀ ਕਰ ਕੇ ਨਾ ਤੁਰਦੇ। ਬਚਨ ਬਹੁਤ ਘਟ ਕਰਦੇ ਜੇ ਕਰਦੇ ਤਾਂ ਗੁਰੂ ਘਰ ਦੇ, ਵੈਰਾਗ ਦੇ ਅਤੇ ਸਾਧੂ ਮਹਾਂਪੁਰਸ਼ਾਂ ਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਉਹਨਾਂ ਸ਼ਹਿਰ ਸ਼ਹਿਰ, ਪਿੰਡ ਪਿੰਡ ਦਾ ਰਟਨ ਕੀਤਾ ਸਮੁੰਦਰੀ ਅਤੇ ਹਵਾਈ ਜਹਾਜ਼ਾਂ ਦੀਆਂ ਅਨੇਕਾਂ ਯਾਤਰਾਵਾਂ ਦੁਆਰਾ ਉਹਨਾਂ ਏਸ਼ੀਆ ਅਫ਼ਰੀਕਾ ਤੇ ਯੂਰਪ ਦੇ ਅਨੇਕਾਂ ਦੇਸ਼ ਘੁੰਮੇ। ਉਹਨਾਂ ਸੰਗਤਾਂ ਦਾ ਅਥਾਹ ਪਿਆਰ ਸਤਿਕਾਰ ਪ੍ਰਾਪਤ ਕੀਤਾ।

ਸੰਤ ਜੀ ਜਿਥੇ ਗੁਰਬਾਣੀ ਕੀਰਤਨ ਦੇ ਰਾਗਾਂ ਰੀਤਾਂ ਅਤੇ ਛੰਦਾਂ ਦੇ ਧਨੀ ਸਨ ਉਥੇ ਬਹੁਤ ਹੀ ਕੁਸ਼ਲ ਹਾਰਮੋਨੀਅਮ ਵਾਦਕ ਵੀ ਸਨ। ਆਪ ਦੇ ਹਾਰਮੋਨੀਅਮ ਵਿਚੋਂ ਰਸ ਵਾਲੇ ਸਾਜ਼ਾਂ ਵਾਇਲਿਨ ਆਦਿਕ ਵਰਗੀ ਰਸਮਈ ਧੁਨੀ ਨਿਕਲਦੀ। ਆਪਣੇ ਛੋਟੇ ਭਰਾ ਸੰਤ ਖ਼ਜ਼ਾਨ ਸਿੰਘ ਦੀ ਤਬਲੇ ਦੀ ਪਰਬੀਨ ਕਲਾਮਈ ਸੰਗਤ ਨਾਲ ਜਦ ਉਹ ਰਾਗ ਵਜਾਉਂਦੇ ਧ੍ਰੁਪਦ ਧਮਾਰ ਜਾਂ ਗੁਰਬਾਣੀ ਦੀਆਂ ਗੁਰਮਤ ਰੀਤਾਂ ਗਾਉਂਦੇ ਤਾਂ ਰਸ-ਅਨੰਦ ਦੀ ਇਕ ਗੰਗਾ ਹੀ ਵਹਿ ਤੁਰਦੀ।

ਆਪਣੀ ਵਿਰਾਸਤ ਆਪਣੇ ਸਯੋਗ ਸਪੁੱਤਰ ਸੰਤ ਹਰਬੰਸ ਸਿੰਘ (ਘੁਲਾ) ਰਾਗੀ ਉਹ ਛੱਡ ਗਏ ਹਨ। ਸੰਤ ਹਰਬੰਸ ਸਿੰਘ ਜੀ ਰਾਹੀਂ ਅਸੀਂ ਸੰਤ ਦਰਸ਼ਨ ਜੀ ਦੀ ਪ੍ਰਤਿਭਾ ਦੇ ਦਰਸ਼ਨ ਕਰ ਸਕਦੇ ਹਾਂ।

ਅਸੀਂ ਸੰਤ ਜੀ ਦੀਆਂ ਯਾਦਾਂ ਨੂੰ ਸਿਮਰਦੇ ਹੋਏ ਉਹਨਾਂ ਦੀ ਪਾਵਨ ਸਿਮ੍ਰਤੀ ਵਿਚ ਮਸਤਕ ਨਿਵਾਉਂਦੇ ਹਾਂ ਅਤੇ ਧੁਰ ਹਿਰਦਿਓਂ ਆਂਸੂਆਂ ਨਾਲ ਸ਼ਰਧਾ ਅਰਪਨ ਕਰਦੇ ਹਾਂ।

ਜ.ਸ.

# ਵਰਿਆਮ

ਅਪਰੈਲ—ਮਈ ੧੯੮੬

ਜਿਲਦ ੧੧ ਅੰਕ ੫—੬





ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੌਰ ਮਿਲ)
ਜਲੰਧਰ-੧੪੪੦੦੧
ਫੋਨ : ੭੧੨੦੪ ਪੀ. ਪੀ.

Office Address
Monthly WARIAM
(Punjabi)
Ladowali Road
(Near Madan Flour Mill
Jalandhar-144001
Phone : 71204 PP


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਡਿਰੈਕਟਰ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛੱਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

### ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੨-੫੦ ਰੁਪਏ |
| ਸਾਲਾਨਾ ਚੰਦਾ | | ੨੫-੦੦ ਰੁਪਏ |
| ਤਿੰਨ ਸਾਲ ਵਾਸਤੇ | | ੬੫-੦੦ ,, |
| ਪੰਜ ਸਾਲ ਵਾਸਤੇ | | ੧੦੦-੦੦ ,, |
| ਲਾਈਫ ਮੈਂਬਰ | | ੩੦੦-੦੦ ,, |

**ਵਿਦੇਸ਼ ਸਾਲਾਨਾ**

| | | |
|---|---|---|
| ਬਾਈਲੈਂਡ : | ਹਵਾਈ ਡਾਕ | ੨੦੦-੦੦ ,, |
| | ਸਮੁੰਦਰੀ | ੬੦-੦੦ ,, |
| ਅਰਬ-ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦-੦੦ ,, |
| | ਸਮੁੰਦਰੀ | ੭੫-੦੦ ,, |
| ਅਮਰੀਕਾ : ਕੈਨੇਡਾ : | ਹਵਾਈ ਡਾਕ | ੩੦੦-੦੦ ,, |
| | ਸਮੁੰਦਰੀ ਡਾਕ | ੭੫-੦੦ ,, |

# ਵੇ ਮੁਖ ਹੋਏ ਰਾਮ ਤੇ

ਦਰਬਾਰ ਸਾਹਿਬ ਵਿਚ ਮੁੜ ਪੁਲੀਸ ਐਕਸ਼ਨ ਹੋਇਆ ਹੈ। ਇਸ ਮਸਲੇ ਨੂੰ ਲੈ ਕੇ ਸਤਾਧਾਰੀ ਅਕਾਲੀ ਦਲ ਦੋਫਾੜ ਵੀ ਹੋ ਗਿਆ ਹੈ। ਅਸੀਂ ਇਸ ਗਲ ਦੇ ਮੁੱਦਈ ਰਹੇ ਹਾਂ ਕਿ ਗੁਰਦੁਆਰਿਆਂ ਵਿਚ ਪੁਲੀਸ ਦਾ ਦਾਖਲਾ ਮਾੜੀ ਗਲ ਹੈ। ਅਸੀਂ ਲਿਖਿਆ ਸੀ ਕਿ ਪੁਲੀਸ ਤਾਂ ਘਰ ਵਿਚ ਵੀ ਆਈ ਮਾੜੀ।

ਕੌਣ ਭਲਾ ਲੋਕ ਚਾਹੁੰਦਾ ਹੈ ਕਿ ਉਸ ਦਾ ਪੁਲੀਸ ਨਾਲ ਵਾਹ ਪਵੇ ਪਰ ਜ਼ਿੰਦਗੀ ਦੀਆਂ ਕੁਝ ਹਕੀਕਤਾਂ ਬਹੁਤ ਕੌੜੀਆਂ ਹੁੰਦੀਆਂ ਹਨ।

ਕਹਿਣ ਨੂੰ ਤਾਂ 'ਸਿਖ' ਸਿਆਸਤ ਉਤੇ ਧਰਮ ਦਾ ਕੁੰਡਾ ਹੈ ਪਰ ਅਸਲ ਵਿਚ ਧਰਮ ਨੂੰ ਸਿਆਸਤ ਦੇ ਇਕ ਮੋਹਰੇ ਵਾਂਗ ਵਰਤਿਆ ਜਾ ਰਿਹਾ ਹੈ। ਸ਼ਤਰੰਜ ਦੇ ਖਿਡਾਰੀ ਜਾਣਦੇ ਹਨ ਕਿ ਮੋਹਰੇ ਨੂੰ ਉਨਾ ਚਿਰ ਹੀ ਅਗੇ ਕੀਤਾ ਜਾਂਦਾ ਹੈ ਜਿੰਨਾ ਚਿਰ ਉਹ ਫਾਇਦਾ ਦੇਵੇ ਨਹੀਂ ਤਾਂ ਉਸ ਨੂੰ ਮਰਵਾ ਲਿਆ ਜਾਂਦਾ ਹੈ। ਆਮ ਸਿਖ ਤਾਂ ਇਸ ਗਲ ਤੋਂ ਦੁਖੀ ਹੈ। ਸਾਡੇ ਕੋਲ ਇਕ ਸਿਖ ਤਾਂ ਵਿਚਾਰਾ ਫੁਟ ਫੁਟ ਕੇ ਰੋ ਹੀ ਪਿਆ। ਉਸ ਦੇ ਆਪਣੇ ਹੀ ਸ਼ਬਦ ਸਨ। ਕਹਿਣ ਲਗਾ ਸਾਰੀ ਦੁਨੀਆਂ ਧਰਮ ਤੇ ਸਿਆਸਤ ਨੂੰ ਵੱਖ ਵੱਖ ਮੰਨਦੀ ਹੈ। ਉਹਨਾਂ ਦਾ ਧਰਮ ਵੀ ਸਹੀ ਚਲ ਰਿਹਾ ਹੈ ਤੇ ਸਿਆਸਤ ਵੀ। ਅਸੀਂ ਧਰਮ ਤੇ ਸਿਆਸਤ ਨੂੰ ਇਕੱਠਾ ਸਮਝਦੇ ਹਾਂ ਨਾ ਸਾਡਾ ਧਰਮ ਸਹੀ ਚਲ ਰਿਹਾ ਹੈ ਨਾ ਸਿਆਸਤ। ਗਲਤੀਆਂ ਕਰਨ ਵਾਲੇ ਤਾਂ ਇਸ ਗਲ ਤੇ ਵੀ ਮੀਨ ਮੇਖ ਕਰ ਸਕਦੇ ਹਨ ਪਰ ਆਪ ਸਾਧਾਰਨ ਸਿਖ ਵਿਅਕਤੀ ਦੀ ਇਹ ਮਨੋ ਵੇਦਨਾ ਹੈ।

ਦਰਅਸਲ ਅਜੋਕੇ ਸੰਕਟ ਦੀ ਵਜਹ ਹੀ ਇਹ ਹੈ ਕਿ ਧਰਮ ਆਧਾਰਤ ਰਾਜਨੀਤੀ ਦਾ ਨਾਅਰਾ ਦੇ ਕੇ ਅਮਲੀ ਰੂਪ ਵਿਚ ਧਰਮ ਨਾਸ਼ਕ ਰਾਜਨੀਤੀ ਵਰਤੀ ਜਾ ਰਹੀ ਹੈ। ਭਾਈ ਜੇ ਤੁਹਾਡੀ ਰਾਜਨੀਤੀ ਤੇ ਧਰਮ ਇਕ ਹੈ ਤਾਂ ਜਦੋਂ ਰਾਜਨੀਤੀ ਫੇਲ੍ਹ ਹੁੰਦੀ ਹੈ ਤਾਂ ਫੇਰ ਇਕਲੇ ਧਰਮ ਨੂੰ ਕਿਉਂ ਅਗੇ ਕਰਦੇ ਹੋ। ਖਤਰਾ ਧਰਮ ਨੂੰ ਹੀ ਪੈਂਦਾ ਹੈ ਹਾਰ ਰਾਜਨੀਤੀ ਦੀ ਹੁੰਦੀ ਹੈ।

ਜੇ ਗੁਰਦੁਆਰਿਆਂ ਚੋਂ ਤਾਕਤ ਲੈ ਕੇ ਰਾਜ ਪ੍ਰਬੰਧ, ਰਾਜ-ਤੰਤਰ, ਅਸੈਂਬਲੀਆਂ ਤੇ ਪਾਰਲੀਮੈਂਟ ਦੀਆਂ ਕੁਰਸੀਆਂ ਤਕ ਪੁਜਦੇ ਹੋ ਤਾਂ ਜਦੋਂ ਉਲਟ ਚੱਕਰ ਚੱਲੇ ਉਹੀ ਪਰਬੰਧ ਅਤੇ ਰਾਜਤੰਤਰ ਤੁਹਾਡੇ ਕੋਲ ਪਹੁੰਚਦਾ ਹੈ ਤਾਂ ਉਦੋਂ ਕਹਿੰਦੇ ਹੋ ਕਿ ਗੁਰਦੁਆਰੇ ਤੋਂ ਦੂਰ ਹੀ ਰੁਕ ਜਾ। ਜੇ ਤੁਸੀਂ ਰਾਜ ਸੱਤਾ ਨੂੰ ਵੰਗਾਰਦੇ ਹੀ ਗੁਰਦੁਆਰਿਆਂ ਚੋਂ ਹੋ ਜੇ ਵਿਰੋਧੀ ਧਿਰ ਤੇ ਵਾਰ ਗੁਰਦੁਆਰਿਆਂ ਚੋਂ ਹੁੰਦਾ ਹੈ ਤਾਂ ਜਵਾਬੀ ਵਾਰ ਗੁਰਦੁਆਰੇ ਤੇ ਹੀ ਹੋਣਾ ਹੈ। ਜੇ ਕੋਈ ਚਾਹੁੰਦਾ ਹੈ ਕਿ ਮੇਰੇ ਘਰ ਤੇ ਕੋਈ ਗਵਾਂਢੀ ਜਾਂ ਮਹੱਲੇ ਵਾਲਾ ਆ ਕੇ ਸ਼ਰਾਰਤ ਨਾ ਕਰੇ ਤਾਂ ਉਸ ਨੂੰ ਆਪਣੇ ਬੱਚਿਆਂ ਨੂੰ ਵੀ ਤਾਂ ਰੋਕਣਾ ਚਾਹੀਦਾ ਹੈ ਕਿ ਉਹ ਆਪਣੇ ਘਰੋਂ ਛਤ ਕੇ ਦੂਜਿਆਂ ਤੇ ਵੱਟੇ ਨਾ ਮਾਰੇ।

ਜੇ ਤੁਸੀਂ ਗੁਰਦੁਆਰੇ ਦੇ ਅੰਦਰ, ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਸੰਤ ਲੌਂਗੋਵਾਲ ਨੂੰ ਕਤਲ ਹੋਣ ਤੋਂ ਨਹੀਂ ਬਚਾ ਸਕਦੇ ਜੇ ਬਾਬੇ ਨਾਨਕ ਜੀ ਦੇ ਗੁਰਪੁਰਬ ਤੇ ਸਭ ਤੋਂ ਵਡੇ ਗਰੰਥੀ ਤੇ ਗੋਲੀ ਚਲਣੀ ਨਹੀਂ ਰੋਕ ਸਕਦੇ ਅਤੇ ਨਾ ਹੀ ਅਸਤੀਫੇ ਦੇ ਸਕਦੇ ਹੋ, ਜੇ ਗੁਰਦੁਆਰੇ ਦੇ ਅੰਦਰੋਂ ਵਖਰੇ ਦੇਸ਼ ਦਾ ਐਲਾਨ ਹੋਣ ਨੂੰ ਨਹੀਂ ਰੋਕ ਸਕਦੇ ਤਾਂ ਪੁਲੀਸ ਦਾਖਲੇ ਤੇ ਕੇਹਾ ਵਾਵੇਲਾ ਕਰਦੇ ਹੋ। ਪਰਗੱਟ ਤਾਂ ਅਖਬਾਰੀ ਅਤੇ ਮਤੇ ਰੰਗਤ ਨਾਲ ਦਾ ਜੋੜਦੇ ਹੋ ਪਰ ਕੀ ਕੁਝ ਪੁਲੀਸ ਦਾਖਲੇ ਅਤੇ ਉਦੋਂ ਦੇ ਮੁਗਲ ਪਠਾਣ ਦਾਖਲੇ ਦੇ ਮੰਤਵ ਵਿਚ ਕੁਝ ਵੀ ਫਰਕ ਨਹੀਂ ਹੈ? ਸਿੰਘਾਂ ਦੇ ਵੱਖ ਵੱਖ ਧੜਿਆਂ ਨੂੰ ਛਾਂਗਣ ਬਾਦ ਬਾਕੀ ਬਚੇ ਸਰਬਤ ਖਾਲਸੇ ਸਮਾਗਮਾਂ ਵਿਚ ਆਪ ਸ਼ਾਮਲ ਹੋ ਕੇ ਮਤੇ ਪਾਸ ਕਰਕੇ ਕੈਬੀਨਟ ਮੀਟਿੰਗਾਂ ਵਿਚ ਖਾਤਮੇ ਤਕ ਲੜਾਈ fight to the finish ਦੇ ਪ੍ਰਣ ਲੈ ਕੇ ਅਮਲ ਇਹੋ ਜਿਹੇ ਕਰ ਰਹੇ ਹੋ ਕਿ ਆਤੰਕਵਾਦ ਹੋਰ ਤਕੜਾ ਹੋਵੇ।

ਕਿਹਾ ਜਾ ਰਿਹਾ ਹੈ ਕਿ ਇਸ ਪੁਲੀਸ ਐਕਸ਼ਨ ਨਾਲ ੧੯੮੪ ਦੇ ਬਲਿਊ ਸਟਾਰ ਆਪਰੇਸ਼ਨ ਦੀ ਪ੍ਰੋੜ੍ਹਤਾ ਹੁੰਦੀ ਹੈ ਤਾਂ ਪ੍ਰੋੜ੍ਹਤਾ ਤਾਂ ਹੁੰਦੀ ਹੈ ਪਰ ਇਹ ਪ੍ਰੋੜ੍ਹਤਾ ਪੁਲੀਸ ਐਕਸ਼ਨ ਵਾਲੇ ਦਿਨ ਨਹੀਂ ਹੋਈ। ਇਹ ਪ੍ਰੋੜ੍ਹਤਾ ਉਸ ਦਿਨ ਹੋਈ ਜਿਸ ਦਿਨ ਦਰਬਾਰ ਸਾਹਿਬ ਵਿਚੋਂ ਖਾਲਿਸਤਾਨ ਦਾ ਐਲਾਨ ਹੋਇਆ।

ਜੇ ਦਾਖਾਂ ਬਜੌਰੀਆਂ ਦੇ ਫਲਾਂ ਦੀ ਆਸ ਰਖਦੇ ਹੋ ਤਾਂ ਕਿਕਰਾਂ ਦੇ ਬੀਆਂ ਨਾਲ ਤਾਂ ਨਹੀਂ ਉਗਣਾ। ਮੁਖ ਜ਼ੁਬਾਨੀ ਤਾਂ ਸਾਰੇ ਸੰਸਾਰ ਵਿਚ ਹੀ ਹੋਣ ਦੀ ਸਿੱਖ ਅਰਦਾਸ ਕਰਦਾ ਹੈ ਪਰ ਜੇ ਘਟੋ ਘਟ ਗੁਰਦੁਆਰਿਆਂ ਵਿਚ ਹੀ ਰਖਣਾ ਚਾਹੁੰਦੇ ਹੋ ਤਾਂ ਧਰਮ ਦਾ ਬੀਜ ਤਾਂ ਬੀਜੋ।

ਧਰਮ ਦੇ ਲਛਣ ਹਨ ਦਇਆ, ਖਿਮਾ, ਸੀਤਲਤਾ

ਅਤੇ ਪ੍ਰੇਮ। ਜੇ ਇਹ ਨਹੀਂ ਰਖਣੇ ਤਾਂ ਰਾਜਨੀਤੀ ਨੂੰ ਧਰਮ ਨਾਲ ਰਲਾਣਾ ਛੱਡ ਦਿਓ। ਜੇ ਮੀਰੀ ਪੀਰੀ ਦੀਆਂ ਤਲਵਾਰਾਂ ਰਖਣੀਆਂ ਹੀ ਹਨ ਤਾਂ ਘਟੋ ਘੱਟ ਉਹਨਾਂ ਨੂੰ ਇਕੋ ਮਿਆਨ ਵਿਚ ਤਾਂ ਨਾ ਪਾਉਣ ਦਾ ਜਤਨ ਕਰੋ। ਸਭ ਪ੍ਰਚਲਤ ਧਰਮਾਂ ਚੋਂ ਕੇਵਲ ਸਿੱਖ ਧਰਮ ਹੀ ਐਸਾ ਹੈ ਜਿਸਦੇ ਸੰਸਥਾਪਕ ਨੇ ਆਪਣੀ ਜ਼ਿੰਦਗੀ ਵਿਚ ਹੀ ਏਨਾ ਵਿਸ਼ਾਲ ਦਾਇਰਾ ਬਣਾ ਲਿਆ ਕਿ ਅਰਬ, ਏਸ਼ੀਆ, ਚੀਨ, ਤਿੱਬਤ ਤਕ ਦੇ ਮੁਲਕਾਂ ਵਿਚ ਗੁਰੂ ਨਾਨਕ ਦੇ ਸ਼ਰਧਾਲੂ ਬਣ ਗਏ। ਬਾਕੀ ਸਿੱਖ ਗੁਰੂ ਘਟੋ ਘੱਟ ਹਿੰਦ ਦੇ ਪੀਰ ਤਾਂ ਸਨ ਹੀ ਅਤੇ ਕਾਬਲ ਕੰਧਾਰ ਤੱਕ ਉਹਨਾਂ ਦੀ ਸਿੱਖੀ ਸੇਵਕੀ ਸੀ। ਪਰ ਹੁਣ ਤ੍ਰਾਸਦੀ ਇਹ ਹੈ ਕਿ ਪੰਜਾਬ ਵਿਚ ਵੀ ਸਿੱਖੀ ਨੂੰ ਖਤਰਾ ਹੈ। ਕਾਰਨ ਇਹ ਹੀ ਹੈ ਕਿ ਹੁਣ ਦੀ ਸਿੱਖ ਲੀਡਰਸ਼ਿਪ ਕੋਲ ਗੁਰੂ ਨਾਨਕ ਵਾਲੀ ਗਦਾ ਨਹੀਂ ਇਹ ਉਹਨਾਂ ਹਥਿਆਰਾਂ ਨਾਲ ਲੜ ਰਹੇ ਹਨ ਜੋ ਔਰੰਗਜ਼ੇਬ ਅਤੇ ਅੰਗਰੇਜ਼ ਦੇ ਸਨ। ਬਾਬੇ ਦੀ ਰਬਾਬ ਦੀ ਥਾਂ ਸਟੇਨਗਨ ਨੇ ਲੈ ਲਈ ਹੈ। ਤੇਰਾ ਤੇਰਾ ਦੀ ਧੁਨੀ ਦੀ ਥਾਂ ਮੇਰਾ ਮੇਰਾ ਹੋ ਰਿਹਾ ਹੈ।

ਜਿਡਾ ਵਿਸ਼ਾਲ ਤੁਹਾਡਾ ਹਿਰਦਾ ਹੋਵੇਗਾ ਜਿਡਾ ਤੁਹਾਡਾ ਕਲਾਵਾ ਮੋਕਲਾ ਹੋਵੇਗਾ ਓਨੇ ਵਡੇ ਤੁਸੀਂ ਬਣੋਗੇ।

ਜਦੋਂ ਤੱਕ ਸਿੱਖ, ਗੁਰੂਆਂ ਦੀ ਸਿਖਿਆ ਵਲ ਮੂੰਹ ਨਹੀਂ ਕਰਦੇ। ਜਦੋਂ ਤਕ ਧਰਮ, ਸਿਆਸਤ, ਵਪਾਰ, ਸਮਾਜ ਕਲਾ ਸਿਖਿਆ ਅਤੇ ਹੋਰ ਖੇਤਰਾਂ ਵਾਸਤੇ ਗੁਰੂ ਸਾਹਿਬਾਨ ਦੇ ਬਣਾਏ ਮਾਪ ਨਹੀਂ ਅਪਣਾਉਂਦੇ। ਅਤੇ ਇਹਨਾਂ ਨੂੰ ਆਪਸ ਵਿਚ ਮਿਲਾਉਣ ਦੀ ਸਿਕਦਾਰ ਨਹੀਂ ਸਿਖਦੇ। ਇਹਨਾਂ ਦਾ ਕਲਿਆਣ ਨਹੀਂ।

ਜੇ ਧਰਮ ਨੂੰ ਗੰਦੀ ਸਵਾਰਥੀ ਸਿਆਸਤ ਤੋਂ ਵਾਰਦੇ ਰਹਿਣਗੇ ਉਹਨਾਂ ਵਿਚ ਇਹ ਗੁਰੂ ਤੋਂ ਬੇ-ਮੁਖ ਰਹਿਣਗੇ। ਇਹ ਬੇ-ਮੁਖੀ ਦਾ ਸਿੱਟਾ ਤਾਂ ਪਰਤੱਖ ਹੈ।

ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ
ਵੇ ਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ

—ਜਗਦੀਸ਼ ਸਿੰਘ

### ਸੰਤ ਦਰਸ਼ਨ ਸਿੰਘ ਨਮਿਤ ਭੋਗ ੮ ਜੂਨ ਨੂੰ

ਸੰਤ ਦਰਸ਼ਨ ਸਿੰਘ ਜੀ ਰਾਗੀ ੨੧ ਮਈ ਨੂੰ ਅਕਾਲ ਚਲਾਣਾ ਕਰ ਗਏ ਸਨ। ਉਹਨਾਂ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਐਤਵਾਰ ੮ ਜੂਨ ਨੂੰ ਸ੍ਰੀ ਭੈਣੀ ਸਾਹਿਬ ਪੈ ਰਿਹਾ ਹੈ। ਸਾਰਾ ਦਿਨ ਹੀ ਮੇਲਾ ਹੋਵੇਗਾ। ਜਥੇਦਾਰਾਂ ਦੇ ਦੀਵਾਨ ਸਜਣਗੇ।

### ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ਇਕੀਵਾਂ ਸਮਾਗਮ

ਪਤਾ ਲਗਾ ਹੈ ਕਿ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦਾ ੨੧ਵਾਂ ਵਾਰਸ਼ਕ ਸੰਮੇਲਨ ਇਸ ਵਾਰ ਸ੍ਰੀ ਭੈਣੀ ਸਾਹਿਬ ਵਿਖੇ ਮਿਤੀ ੨੨ ਜੂਨ ਤੋਂ ੨੬ ਜੂਨ ਤੱਕ ਹੋ ਰਿਹਾ ਹੈ। ਇਹਨਾਂ ਹੀ ਤਾਰੀਖਾਂ ਤੇ ਇਸਤਰੀਆਂ ਦੇ ਵਿਦਿਅਕ ਜਥੇ ਦਾ ਸੰਮੇਲਨ ਹੋ ਰਿਹਾ ਹੈ। ਇਸ ਸੰਮੇਲਨ ਵਿਚ ਲਿਖਤੀ ਪ੍ਰਯੋਗਤਾ, ਪੇਪਰ ਰੀਡਿੰਗ, ਗੋਸ਼ਟੀਆਂ, ਭਾਸ਼ਨ ਪ੍ਰਤੀਯੋਗਤਾ, ਪੇਂਟਿੰਗ ਮੁਕਾਬਲੇ, ਦਸਤਾਰ ਮੁਕਾਬਲੇ, ਪਾਠ ਮੁਕਾਬਲੇ ਕੀਰਤਨ ਅਤੇ ਸੰਗੀਤ ਮੁਕਾਬਲੇ ਹੋਣਗੇ।

### ਸਵੈ-ਨਿਰੀਖਣ

ਮਨੁੱਖ ਕੇਵਲ ਦੂਜੇ ਲੋਕਾਂ ਨਾਲ ਸੰਬੰਧਾਂ ਵਿਚ ਹੀ ਝੂਠਾ ਤੇ ਧੋਖੇਬਾਜ਼ ਨਹੀਂ ਸਗੋਂ ਆਪਣੇ ਆਪ ਨਾਲ ਵੀ ਹੈ। ...ਸਾਡੇ ਵਿਚੋਂ ਬਹੁਤੇ ਵਧੇਰੇ ਮਸ਼ੀਨਾਂ ਵਾਂਗ ਹੀ ਹਨ। ਸਾਡੇ ਵਿਚਾਰਾਂ ਤੇ ਅਨੁਭਵਾਂ ਦੀ ਲੜੀ ਇਕ ਸੁਭਾਵਕ ਨਿਸਚਿਤ ਲੀਹ ਉੱਤੇ ਹੀ ਚਲਦੀ ਹੈ। ਸਵੈ-ਨਿਰੀਖਣ ਦੁਆਰਾ ਅਸੀਂ ਇਸ ਮਸ਼ੀਨੀਪਨ ਨੂੰ ਤੋੜਣ ਦਾ ਯਤਨ ਕਰਦੇ ਹਾਂ, ਬਣੀਆਂ ਲੀਹਾਂ ਉੱਤੇ ਹੀ ਮਨ ਦੇ ਅਧਾਰਿਤ ਰਹਿਣ ਨੂੰ ਖਤਮ ਕਰਦੇ ਹਾਂ ਅਤੇ ਆਪੇ ਦੀ ਖੋਜ ਕਰਦੇ ਹਾਂ।

—ਡਾ: ਰਾਧਾ ਕ੍ਰਿਸ਼ਨਨ

? ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਦੀਆਂ ਪੁਰਾਤਨ ਰੀਤਾਂ ਵਿਚੋਂ ਕੁਝ ਸੁਨਾਉਣ ਦੀ ਕ੍ਰਿਪਾ ਕਰੋਗੇ।

—ਮੈਂ ਹਾਰਮੋਨੀਅਮ ਲੈ ਆਵਾਂ ਫੇਰ ਤੁਹਾਨੂੰ ਸੁਣਾਂਦਾ ਹਾਂ।

(ਸੰਤ ਦੂਸਰੇ ਕਮਰੇ ਚੋਂ ਹਾਰਮੋਨੀਅਮ ਲਿਆ ਕੇ ਮੇਰੇ ਕੋਲ ਬੈਠ ਗਏ। ਬਿਰਧ ਉਂਗਲਾਂ ਸੁਰਾਂ ਦੀਆਂ ਲਕਬਾਂ ਤੇ ਨ੍ਰਿਤਕਾਰੀ ਕਰਨ ਲਗ ਪਈਆਂ। ਸੰਤ ਜੀ ਨਾਲ ਨਾਲ ਥੋੜੀ ਬਹੁਲੀ ਵਾਕਫੀਅਤ ਦੇਂਦੇ ਜਾਣ ਅਤੇ ਨਾਲ ਨਾਲ ਅਨੇਕਾਂ ਹੀ ਸ਼ਬਦ ਰੀਤਾਂ ਇਕ ਤੋਂ ਬਾਦ ਇਕ ਗਾ ਕੇ ਸਮਝਾ ਕੇ ਸੁਣਾਈਆਂ।

ਸਾਰੰਗ ਦਾ ਸ਼ਬਦ "ਸਤਿਗੁਰ ਮੂਰਤਿ ਕਉ ਬਲਿ ਜਾਉ" ਨੂੰ ਉਹਨਾਂ ਬਰਵਾ 'ਚ ਗਾ ਕੇ ਸ਼ੁਰੂਆਤ ਕੀਤੀ। ਗੀਤ ਦੇ ਵਖ ਵਖ ਮੁਕਾਮਾਂ, ਠਹਿਰਾਓ ਅਤੇ ਲਟਕਾਓ ਤੇ ਘੁੰਡੀਆਂ ਨੂੰ ਨਿਖਾਰ ਨਿਖਾਰ ਕੇ ਪੇਸ਼ ਕੀਤਾ।

ਉਸ ਬਾਦ ਉਹਨਾਂ ਨੇ ਸ਼ਬਦ ਸੁਣਾਇਆ

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਂਦੀ

ਸਾਰਿ ਸਮਾਲੇ ਤਿਨ ਸਜਣਾ, ਮੁੰਧ ਨੈਣ ਭਰੇਂਦੀ

ਇਸ ਨੂੰ ਉਹਨਾਂ ਖੰਨੇਆਂ ਅਤੇ ਭੀਮਪਲਾਸੀ ਵਿਚ ਦੋ ਤਰ੍ਹਾਂ ਗਾ ਕੇ ਸੁਣਾਇਆ। ਵਦੇਸੀ ਰਾਹੇ ਮਾਹੀ ਨੂੰ ਸੰਦੇਸ਼ ਹੋਰ ਕਿਸੇ ਰਪ ਤਰਲੇ ਨਾਲ ਕਿਸਨੇ ਭੇਜਣਾ ਹੈ। ਦੋਵੇਂ ਰੀਤਾਂ ਵੈਰਾਗ ਦਾ ਸਰੂਪ ਪੇਸ਼ ਕਰਦੀਆਂ ਸਨ। ਫੇਰ ਉਹਨਾਂ ਪੰਜ ਤਾਰ ਦੀ ਸਵਾਰੀ ਵਿਚ 'ਪ੍ਰਾਨੀ ਕੋ ਹਰਿ ਜਸ ਮਨ ਨਹੀਂ ਆਵੇਂ' ਗਉੜੀ ਦੇ ਸ਼ਬਦ ਨੂੰ ਗਾਇਆ ਫੇਰ ਜਿਲਾ ਵਿਚ ਪੰਜਾਬੀ ਠੇਕੇ ਨਾਲ 'ਸਾਧੋ ਗੋਬਿੰਦ ਕੇ ਗੁਨ ਗਾਵਉ' ਦੀ ਰੀਤ ਸੁਣਾਈ।

ਮੇਰੇ ਵਾਸਤੇ ਤਾਂ ਇਹ ਮੌਕਾ ਐਸਾ ਸੀ ਜਿਵੇਂ ਕਈ ਦੁਰਲਭ ਖਜ਼ਾਨਾ ਲਭ ਗਿਆ ਹੋਵੇ।

ਫੇਰ ਹਮੀਰ ਵਿਚ ਕਲਿਆਣ ਦਾ ਸ਼ਬਦ :

ਤੇਰੇ ਮਾਨਿ ਹਰਿ ਹਰਿ ਮਾਨਿ

ਫੇਰ ਹਮੀਰ ਵਿਚ ਹੀ, 'ਪਿਹ ਦੇਖਨ ਕੀ ਆਸ' ਇਕ ਤਾਲ ਦੇ ਵਿਚ ਸੁਣਾਇਆ। ਸੰਤਾਂ ਦਸਿਆ ਕਿ ਇਹ ਤਾਬੇ ਕਿਆਂ ਦੀ ਰੀਤ ਹੈ ਅਤੇ ਮਹਾਰਾਜ ਬੀਰ ਸਿੰਘ ਜੀ ਅਕਸਰ ਗਾਉਂਦੇ ਹਨ। ਹਮੀਰ ਸ਼ੁਰੂ ਹੋਇਆ ਸੀ ਤਾਂ ਉਹਨਾ :

ਪਾਵਮ ਨਾਮ ਜਗਤ ਮੈ ਹਰਿ ਕੋ

ਦਾ ੧੯ ਮਾਤਰੀ ਬੰਦਸ਼ ਦਾ ਨਮੂਨਾ ਵੀ ਪੇਸ਼ ਕਰ ਦਿਤਾ।

ਹਮੀਰ ਤੋਂ ਬਾਅਦ ਕਾਨੜੇ ਦੇ ਪ੍ਰਕਾਰ ਸ਼ੁਰੂ ਹੋ ਗਏ ਤਾਬਾ ਜੀ ਦੀ ਹੀ ਰੀਤ ਸ਼ੁਰੂ ਹੋ ਗਈ। ਪੰਚਮ ਗੁਰੂ ਜੀ ਦਾ ਸ਼ਬਦ ਸੀ।

ਸਾਜਨਾ ਸੰਤ ਆਉ ਮੇਰੇ

ਆਨਦਾ ਗੁਨ ਗਾਇ ਮੰਗਲ,

ਕਸਮਲਾ ਮਿਟਿ ਜਾਹਿ ਪਰੇਰੇ

ਫਿਰ ਗੁਰੂ ਰਾਮ ਦਾਸ ਜੀ ਦੇ ਸ਼ਬਦ ਨਾਲ ਕਾਨੜੇ ਦੀ ਪੜਤਾਲ ਸ਼ੁਰੂ ਹੋ ਗਈ।

ਮਨ ਜਾਪਹੁ ਰਾਮ ਗੁਪਾਲ

ਫਿਰ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਨਾਲ ਤਿੰਨ ਤਾਲ ਵਿਚ ਰੀਤ ਸੁਣਾਈ :

ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ

ਅਨਿਕ ਬਾਰ ਕਰਿ ਬੰਦਨ ਸੰਤਨ

ਉਹਾਂ ਚਰਨ ਗੋਬਿੰਦ ਜੀ ਕੇ ਬਸਨਾ

ਫਿਰ ਕਾਨੜੇ ਛੰਤ ਵਿਚ :

ਸੇ ਉਧਰੇ ਜਿਨ ਰਾਮ ਧਿਆਏ

ਜਤਨ ਮਾਇਆ ਕੇ ਕਾਮਿ ਨ ਆਏ

ਸੰਤਾਂ ਨੇ ਦਸਿਆ ਕਿ ਇਸ ਦਾ ਅੰਤਰਾ ਚਉਦੇ(ਰੂਪਕ ਤਾਲ)ਵਿਚ ਹੈ। ਇਹ ਕਾਲੂਕਿਆਂ ਦੀ ਰੀਤ ਹੈ। ਕਾਲੂਕੇ ਦੋ ਘੰਟੇ ਤਜਾਲ ਕਰਦੇ ਸਨ ਫਿਰ ਉਹ ਕੀਰਤਨ ਕਰਦੇ ਸਨ। ਸਭ ਨੂੰ ਮੁਗਧ ਕਰ ਦਿੰਦੇ ਸਨ।

ਕਾਨੜੇ ਬਾਅਦ ਪੰਜ ਛੇ ਰੀਤਾਂ ਕੇਦਾਰ ਦੀਆਂ ਸੁਣਾਈਆਂ ਵੱਖ ਵੱਖ ਤਾਲਾਂ ਵਿਚ ਜਿਹੀਆ ਤੇ ਟੋਢੀਆਂ ਬਾਲਾਂ ਵਿਚ।

ਹੁਣ ਮਲਾਰ ਸ਼ੁਰੂ ਹੋ ਗਿਆ ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ 'ਚੋਂ ਇਕ ਸਵੈਯਾ ਸੁਣਾਇਆ :

ਜੋਰ ਘਟਾਘਨ ਆਏ ਜਹਾਂ ਸਖੀ

ਬੂੰਦਨ ਮੇਘ ਭਲੀ ਛਬਿ ਪਾਈ

ਬੋਲਤ ਚਾਤ੍ਰਿਕ ਦਾਦਰ ਅਉਘਨ

ਮੋਹਨ ਪੈ ਘਨਘੋਰ ਲਗਾਈ॥

ਤਾਹੀ ਸਮੇ ਹਮ ਕਾਨ੍ਹਰ ਕੇ ਸੰਗ

ਖੇਲਤ ਥੀ ਅਤਿ ਪ੍ਰੇਮ ਬਢਾਈ॥

ਤਉਨ ਸਮੇ ਸੁਖਦਾਇਕ ਥੀ ਰਿਤ

ਅਉਸਰ ਯਾਹਿ ਭਈ ਦੁਖਦਾਈ॥

ਫਿਰ ਤਿੰਨ ਤਾਲ ਵਿਚ ਇਕ ਗੁਰਬਾਣੀ ਦਾ ਇਕ ਹੋਰ ਸ਼ਬਦ ਮਲ੍ਹਾਰ ਵਿਚ ਗਾਇਆ।

ਚੁਫੇਰ ਬਸੰਤ ਸ਼ੁਰੂ ਹੋ ਗਿਆ। ਅਨੇਕਾਂ ਹੀ ਗੀਤਾਂ ਤੇ ਸ਼ਬਦ ਸੰਤਾਂ ਸੁਣਾ ਦਿਤੇ। ਇਕ ਫੁੱਲਾਂ ਜਿਵੇਂ ਉਹਨਾਂ ਦੇ ਅੰਦਰੋਂ ਲਾਵਾ ਫੁਟ ਪਿਆ ਸੀ। ਮੈਨੂੰ ਖੁਸ਼ੀ ਸੀ ਤ੍ਰਿਪਤੀ ਵੀ ਸੀ ਪਰ ਅਫ਼ਸੋਸ ਸੀ ਹਾਇ ਅੱਜ ਕੋਲ ਟੇਪਰਿਕਾਰਡਰ ਕੋਲ ਨਹੀਂ ਹੈ। ਪਰ ਇਹੋ ਜਿਹੇ ਸੰਜੋਗ ਗਿਣ ਮਿਥ ਕੇ ਥੋੜੇ ਹੁੰਦੇ ਹਨ। ਸੰਤ ਦਰਸ਼ਨ ਸਿੰਘ ਜੀ ਆਪ ਰੰਗਾਂ ਵਿਚ ਰੰਗੇ ਹੋਏ ਸਨ ਅਤੇ ਮੈਨੂੰ ਰਸ ਵਿਚ ਲਥਾ ਲਥ ਕਰ ਦਿਤਾ ਸੀ।

ਅੰਤ ਤੇ ਮੈਂ ਪੁਛਿਆ ਤੁਸੀਂ ਤਾਂ ਸੁਣਿਐ ਗੀਤ ਵੀ ਗਾ ਲੈਂਦੇ ਸੀ।

ਸੰਤਾਂ ਨੇ ਭੈਰਵੀ ਸ਼ੁਰੂ ਕਰ ਦਿਤੀ:

ਸੰਗਤ ਰੋਵੇ ਤੇ ਕੁਰਲਾਏ
ਪ੍ਰੀਤਮ ਚਲਿਆ ਦੇਸ ਪਰਾਏ
ਕਾਲੀ ਕੰਬਲੀ ਗਲ ਵਿਚ ਪਾ ਕੇ
ਸ਼ਾਹਾਂ ਦਾ ਸ਼ਾਹ ਅਜ ਰੂਪ ਵਟਾਕੇ
ਰੋ-ਰੋ ਨੈਣਾਂ ਨੀਰ ਵਹਾਏ
ਪ੍ਰੀਤਮ ਚਲਿਆ ਦੇਸ ਪਰਾਏ

ਕਵਿਤਾ ਦਾ ਪਰਸੰਗ ਸਤਿਗੁਰੂ ਰਾਮ ਸਿੰਘ ਜੀ ਵਲੋਂ ਭੈਣੀ ਸਾਹਿਬ ਤੋਂ ਪਰਦੇਸ ਨੂੰ ਚਲਣ ਦਾ ਸੀ। ਭੈਰਵੀ ਦੀਆਂ ਕੋਮਲ ਸੁਰਾਂ ਵਿਚ ਸੰਤਾਂ ਨੇ ਅੰਗਾਂ ਦਾ ਕਰੁਣਾ ਰਸ ਭਰ ਦਿਤਾ ਸੀ। ਤਾਲ ਰਹਿਤ ਆਲਾਪ ਵਿਚ ਉਹਨਾਂ ਦੀ ਸੋਜ਼ ਭਰਪੂਰ ਆਵਾਜ਼ ਸੀ। ਅੱਖਾਂ ਮੁੰਦ ਕੇ ਉਹ ਭੈਰਵੀ ਦੀ ਸੁਰਾਂ ਦੇ ਆਰੋਹ ਅਵਰੋਹ ਕਰ ਰਹੇ ਸਨ। ਮੇਰੀਆਂ ਪਲਕਾਂ ਵਿਚ ਅਥਰੂ ਅਟਕੇ ਪਏ ਸਨ। ਨਾ ਉਹ ਡਿਗਦੇ ਸਨ ਨਾ ਸੁਕਦੇ ਸਨ। ਸਰ ਸਿਰ ਤੋਂ ਪੈਰਾਂ ਤਕ ਕੋਈ ਅਲੌਕਿਕ ਰੌਅ ਜਿਹੀ ਫਿਰ ਚੁਕੀ ਸੀ। ਇਸ ਬਾਅਦ ਹੋਰ ਕੀ ਹੋ ਸਕਦਾ ਸੀ? ×

## ਸ੍ਰੀ ਦਿਆਲ ਚੰਦ ਮਿਗਲਾਨੀ

ਪੰਜਾਬੀ ਦੇ ਹਰਮਨ ਪਿਆਰੇ ਕਵੀ ਸ੍ਰੀ ਦਿਆਲ ਚੰਦ ਮਿਗਲਾਨੀ ਗਿਆਰਾਂ ਅਪਰੈਲ ੧੯੮੬ ਨੂੰ ਪੰਜਾਬੀ ਸਾਹਿਤ ਜਗਤ ਤੋਂ ਸਦਾ ਲਈ ਵਿਛੜ ਗਏ।

ਆਪ ਅਜ ਕਲ ਰੋਹਤਕ ਵਿਚ ਨਿਵਾਸ ਰੱਖ ਰਹੇ ਸਨ। ਆਪ ਉਚ ਪਾਏ ਦੇ ਕਵੀ ਅਤੇ ਪੰਜਾਬੀ ਮਟੇਸ਼ਾਂ ਦਾ ਸ਼ਿੰਗਾਰ ਸਨ। ਬਹੁਤ ਮਿਲਾਪੜੇ ਅਤੇ ਮਿਲਣਸਾਰ ਸਾਊ ਵਿਅਕਤੀ ਸਨ। ਮਿਗਲਾਨੀ ਜੀ ਦੇ ਵਿਛੜ ਜਾਣ ਤੇ ਅਸੀਂ ਡੂੰਘੇ ਸੋਗ ਨੂੰ ਅਨੁਭਵ ਕਰ ਰਹੇ ਹਾਂ। —ਸੰਪਾਦਕ

ਵਰਿਆਮ

# ਕੁੰਭ ਦਾ ਮੇਲਾ



ਲੇਖਕ ਡਾ: ਅਮਰ ਭਾਰਤੀ

ਪਿਛਲੇ ਦਿਨੀਂ ਹਰਦੁਆਰ ਵਿਚ ਭਾਰੀ ਕੁੰਭ ਦਾ ਮੇਲਾ ਹੋਇਆ ਹੈ। ਇਸ ਬਾਰੇ ਅਪਣੇ ਪਰਭਾਵ ਲਿਖਣ ਵਾਸਤੇ ਅਸੀਂ ਡਾ: ਅਮਰ ਭਾਰਤੀ ਜੀ ਨੂੰ ਲਿਖਿਆ ਸੀ। ਉਹਨਾਂ ਦੇ ਅਨੁਭਵ ਅਸੀਂ ਧਨਵਾਦ ਸਹਿਤ ਪ੍ਰਕਾਸ਼ਤ ਕਰ ਰਹੇ ਹਾਂ।

—ਸੰਪਾਦਕ

ਪਿਆਰੇ ਜਗਦੀਸ਼ ਜੀ,

ਸਤਿ ਸ੍ਰੀ ਅਕਾਲ

ਹਾਂ, ਕੁੰਭ ਮੇਲੇ ਦੇ ਦਰਸ਼ਨ-ਇਸ਼ਨਾਨ ਕਰ ਆਇਆ ਹਾਂ ਤੇ ਥਕ ਕੇ ਵੀ ਆ ਗਿਆ ਹਾਂ। ਤੁਸਾਂ ਮੇਲੇ ਦੇ ਅਨੁਭਵ ਲਿਖਣ ਬਾਰੇ ਕਿਹਾ ਹੈ। ਸੋ ਅਰਜ਼ ਹੈ ਕਿ ਵੱਡੇ ਵੱਡੇ ਮੇਲੇ ਨੂੰ ਵੇਖਣਾ ਹੀ—ਜਿਥੇ ਸੱਤਰ ਲੱਖ ਸ਼ਰਧਾਲੂਆਂ ਦੇ ਇਕ ਛੋਟੇ ਜਿਹੇ ਸ਼ਹਿਰ ਵਿਚ ਇਕੱਠਿਆਂ ਹੋਣ ਦੀ ਗੱਲ ਹੋਵੇ—ਆਪਣੇ ਆਪ ਵਿਚ ਇਕ ਵੱਡਾ ਅਨੁਭਵ ਹੈ। ਪਰ ਇਹ ਵੱਡਾ ਅਨੁਭਵ ਅਸਲ ਵਿਚ ਵੱਡੀ ਭੀੜ ਵਿਚ ਫਸਣ ਦਾ ਹੀ ਅਨੁਭਵ ਹੈ—ਹੋਰ ਕੁਝ ਨਹੀਂ। ਬੇਸ਼ੱਕ ਉਸ ਵੱਡੀ ਭੀੜ ਵਿਚ ਇਕ ਦੋ ਵਾਰੀ ਫਸ ਕੇ ਧੱਕੇ ਖਾ ਕੇ ਵੀ ਵੇਖੇ ਸਨ ਪਰ ਬਹੁਤੀ ਵਾਰੀ ਨਹੀਂ। ਮੈਂ ਸੱਤ ਮਾਰਚ ੧੯੮੬ ਤੋਂ ਵੀਹ ਅਪ੍ਰੈਲ ੧੯੮੬ ਤਕ ਹਰਦੁਆਰ ਦੇ ਉਸ ਹਿੱਸੇ ਵਿਚ ਹੀ ਵਧੇਰੇ ਕਰਕੇ ਵਿਚਰਦਾ ਰਿਹਾ ਹਾਂ ਜਿਸ ਵਿਚ ਸਾਧੂ ਸੰਤਾਂ ਦੇ ਡੇਰੇ ਸਨ, ਸੰਨਿਆਸੀਆਂ ਬੈਰਾਗੀਆਂ ਦੇ ਅਖਾੜੇ ਤੇ ਛਾਉਣੀਆਂ ਸਨ। ਇਹ ਇਲਾਕਾ ਹਰ ਕੀ ਪੌੜੀ ਵਾਲੀ ਕੈਨਾਲ (ਗੰਗਾ ਦੀ ਇਕ ਧਾਰਾ) ਤੋਂ ਪਾਰ ਆਦਿ ਗੰਗਾ ਅਥਵਾ ਨੀਲ ਧਾਰਾ ਦਾ ਇਲਾਕਾ ਹੈ ਜੋ ਉਪਰੋਂ ਰਿਸ਼ੀਕੇਸ਼ ਵਲੋਂ ਆਉਂਦਿਆਂ ਹੋਇਆ ਸਪਤ ਸਰੋਵਰ ਤੋਂ ਸ਼ੁਰੂ ਹੋ ਕੇ ਚੰਡੀ ਪਰਬਤ ਨੂੰ ਛੂੰਹਦਾ ਕਨਖਲ ਨਾਲ ਖਹਿੰਦਾ ਫਿਰ ਉਸੇ ਕੈਨਾਲ ਦੇ ਸਹਾਰੇ ਜਵਾਲਾਪੁਰ ਤਕ ਪਸਰਿਆ ਹੋਇਆ ਹੈ। ਇਸ ਸਾਰੇ ਇਲਾਕੇ ਨੂੰ ਕੁੰਭ ਦੇ ਸਮੇਂ 'ਮੇਲਾ ਖੇਤਰ' ਕਿਹਾ ਜਾਂਦਾ ਹੈ। ਇਸ ਮੇਲਾ-ਖੇਤਰ ਦੇ ਠੀਕ ਵਿਚਕਾਰ ਹਰ ਕੀ ਪੌੜੀ ਤੇ ਵਿਸ਼ਣੂ ਘਾਟ ਦੇ ਸਾਹਮਣੇ ਨੀਲ ਧਾਰਾ ਦੇ ਕੰਢੇ ਤੇ ਮੇਰਾ ਗੁਰੂ ਆਸ਼ਰਮ 'ਸ੍ਰੀ ਅਨੰਦਬਨ ਸਮਾਧੀ' ਹੈ। ਉਸ ਆਸ਼ਰਮ ਦੇ ਬਿਲਕੁਲ ਸਾਹਮਣੇ ਆਦਿ ਗੰਗਾ ਨੀਲ ਧਾਰਾ ਦੀ ਖਰੇਤੀ ਤੇ ਚੰਡੀ ਦੀਪ ਵਿਚ ਸਾਧੂ-ਸੰਤਾਂ ਤੇ ਵਡੀਆਂ ਧਾਰਮਕ ਸੰਸਥਾਵਾਂ ਦੇ ਕੈਂਪ ਲੱਗੇ ਸਨ। ਏਥੇ ਹੀ ਸਾਡਾ 'ਤਾਂਡਵ ਯੋਗ ਪੀਠਮ' ਨਾਮੀ ਕੈਂਪ ਵੀ ਸੀ—ਜਿਥੇ ਪੰਜ ਕੁ ਸੌ ਲੋਕਾਂ ਦੇ ਰਹਿਣ ਤੇ ਖਾਣ ਪੀਣ ਦਾ ਬੰਦੋਬਸਤ ਸੀ। ਏਸੇ ਹੀ ਕੈਂਪ ਜਾਂ ਆਸ਼ਰਮ ਵਿਚ ਮੇਰਾ ਵੀ ਡੇਰਾ ਸੀ।

ਇਨ੍ਹਾਂ ਡੇਰਿਆਂ ਤੇ ਕੈਂਪਾਂ ਵਿਚ ਹਰ ਡੇਰੇਦਾਰ ਸੰਤ-ਮਹੰਤ ਜਾਂ ਮੰਡਲੇਸ਼ਵਰ ਦੇ ਸਿੱਖਾਂ ਸੇਵਕਾਂ ਦਾ ਨਿਵਾਸ ਸੀ। ਆਮ ਜਨਤਾ ਦੀ ਭੀੜ ਏਥੇ ਨਹੀਂ ਸੀ ਰਹਿੰਦੀ। ਭੀੜ ਦਾ ਸਾਰਾ ਜ਼ੋਰ ਰੇਲਵੇ ਸਟੇਸ਼ਨ ਅਤੇ ਬੱਸ ਅੱਡੇ ਤੋਂ ਲੈ ਕੇ ਹਰ ਕੀ ਪੌੜੀ ਤਕ ਸੀ—ਵਿਸ਼ੇਸ਼ ਕਰਕੇ ਹਰ ਕੀ ਪੌੜੀ ਦੇ ਚਾਰ ਚੁਫੇਰੇ। ਕਿਉਂਕਿ ਬਹੁਤੇ ਲੋਕਾਂ ਦੀ ਇੱਛਾ ਹਰ ਕੀ ਪੌੜੀ ਉਪਰ ਇਸ਼ਨਾਨ ਕਰਨ ਦੀ ਹੁੰਦੀ ਹੈ ਤੇ ਮਹੱਤਵ ਵੀ ਇਸੇ ਦਾ ਬਹੁਤਾ ਮੰਨਿਆ ਜਾਂਦਾ ਹੈ। ਚੌਦਾਂ ਅਪਰੈਲ ਦੀ ਦੁਰ-ਘਟਨਾ ਜਿਸ ਵਿਚ ਅਨੇਕਾਂ ਲੋਕ ਮਿਧੇ ਤੇ ਮਾਰੇ ਗਏ—ਹਰ ਕੀ ਪੌੜੀ ਉਪਰ ਇਸ਼ਨਾਨ ਦੀ ਏਸੇ ਤਾਂਘ ਕਾਰਨ ਹੀ ਹੋਈ। ਪਰ ਭਾਈ ਮੈਂ ਤੇ ਹਰ ਇਸ਼ਨਾਨ ਆਦਿ ਗੰਗਾ ਦੀ ਨੀਲ ਧਾਰਾ ਵਿਚ ਹੀ ਕੀਤਾ ਸੀ—ਜਿਥੇ ਭੀੜ ਕਦੀ ਨਹੀਂ ਰਹਿੰਦੀ।

## ਕੁੰਭ ਇਸ਼ਨਾਨ ਦਾ ਪਿਛੋਕੜ

ਸ੍ਰਿਸ਼ਟੀ ਦੀ ਰਚਨਾ ਤੋਂ ਲੈ ਕੇ ਮਹਾਂ ਪਰਲੋ ਤਕ ਸ਼ੁਭ-ਅਸ਼ੁੱਭ ਦੇ ਸੰਗ੍ਰਾਮ ਦੀ ਗੱਲ ਪਰਵਾਣਤ ਹੈ। ਇਹ ਸਰਬ ਸੰਗ੍ਰਾਮ ਮੁਖ ਰੂਪ ਵਿਚ ਦੇਵਤਿਆਂ ਤੇ ਦੈਂਤਾਂ ਵਿਚਕਾਰ ਹੁੰਦਾ



ਕੁੰਭ ਮੇਲੇ ਵਿਚ ਧਿਆਨ ਧਰਦਾ। ਦਰਮਿਆਨ ਵਿਚ ਖੜੇ ਕੇਸਾਂ ਵਾਲੇ ਅਮਰ ਭਾਰਤੀ ਜੀ ਨਾਲ ਇਕ ਪਾਸੇ ਬਾਵਾ ਸੋਮ ਦੱਤ ਲੁਧਿਆਣਾ। ਦੂਜੇ ਪਾਸੇ ਸੰਤ ਪਰਗਟ ਸਿੰਘ ਹੁਸ਼ਿਆਰਪੁਰ ਅਤੇ ਹੋਰ ਸ਼ਰਧਾਲੂ ਬੈਠੇ ਹਨ।

ਹੈ, ਪਰ ਅਸਲ ਵਿਚ ਇਸ ਦਾ ਸਬੰਧ ਮਨੁੱਖਾ ਦੇਹੀ ਦੇ ਅੰਦਰ ਹੀ ਹੈ। ਬਿਰਤੀਆਂ ਹੀ ਹਨ ਸ਼ੁਭ ਤੇ ਅਸ਼ੁਭ, ਜੋ ਕਦੇ ਦੇਵ ਪੱਖ ਦੀ ਜਿੱਤ ਕਰਾਉਂਦੀਆਂ ਹਨ ਅਤੇ ਕਦੇ ਦੈਂਤ ਪੱਖ ਦੀ ਜਿੱਤ। ਇਨ੍ਹਾਂ ਬਿਰਤੀਆਂ ਦੇ ਹੀ ਪ੍ਰਤੀਕ ਦੇਵਾਂ ਤੇ ਦੈਂਤਾਂ ਦੀ ਲੜਾਈ ਵਿਚ ਇਕ ਸਮੇਂ (ਸਤਿਜੁਗ ਵਿਚ) ਦੇਵਤੇ ਹਾਰ-ਹੰਭ ਕੇ ਵਿਸ਼ਨੂੰ ਭਗਵਾਨ ਦੀ ਸ਼ਰਨ ਆਏ। ਭਗਵਾਨ ਨੇ ਕਿਹਾ ਕਿ ''ਦੈਂਤਾਂ ਉਪਰ ਜਿੱਤ ਹਾਸਿਲ ਕਰਨ ਲਈ 'ਅੰਮ੍ਰਿਤ' ਦੀ ਪ੍ਰਾਪਤੀ ਜ਼ਰੂਰੀ ਹੈ। ਅੰਮ੍ਰਿਤ ਖੀਰ ਸਾਗਰ ਵਿਚ ਹੈ। ਖੀਰ ਸਾਗਰ ਨੂੰ ਰਿੜਕਣਾ ਪਏਗਾ। ਉਸ ਲਈ ਦੈਂਤਾਂ ਦੀ ਵੀ ਸਹਾਇਤਾ ਲੈਣੀ ਪਏਗੀ—ਕਿਉਂਕਿ ਇਕੱਲੇ ਦੇਵਤੇ ਹੀ ਐਡਾ ਵਡਾ ਕੰਮ ਕਰ ਨਹੀਂ ਸਕਦੇ। ਸੋ ਵਕਤੀ ਤੌਰ ਤੇ ਦੈਂਤਾਂ ਨਾਲ ਸਮਝੌਤਾ ਕਰ ਲਿਆ ਜਾਵੇ।'' ਦੈਂਤ ਵੀ ਅੰਮ੍ਰਿਤ ਦੀ ਪ੍ਰਾਪਤੀ ਦੇ ਲੋਭ ਵੱਸ ਸਮੁੰਦਰ ਰਿੜਕਣ ਲਈ ਰਾਜ਼ੀ ਹੋ ਗਏ। ਮੰਦਾਰ ਪਰਬਤ ਨੂੰ ਮਧਾਣੀ ਬਣਾਇਆ ਗਿਆ ਤੇ ਵਾਸ਼ਕੀ ਨਾਗ ਨੂੰ ਨੇਤਰਾ। ਨਾਗ ਦੇ ਮੂੰਹ ਵਾਲੇ ਪਾਸਿਓਂ ਉਸ ਨੂੰ ਦੈਂਤਾਂ ਨੇ ਫੜਿਆ ਤੇ ਪੂਛ ਵਾਲੇ ਪਾਸਿਓਂ ਦੇਵਤਿਆਂ ਨੇ। ਉਤਰੀ ਧਰੂ ਤੋਂ ਲੈ ਕੇ ਦੱਖਣੀ ਧਰੂ ਤਕ ਵਾਸ਼ਕੀ ਨਾਗ ਦਾ ਪਸਾਰਾ ਸੀ। ਮਧਾਣੀ ਦੇ ਆਧਾਰ ਲਈ ਵਿਸ਼ਨੂੰ ਭਗਵਾਨ ਖੁਦ ਕਛੂ ਦਾ ਰੂਪ ਧਾਰ ਕੇ ਮਧਾਣੀ ਦੇ ਹੇਠਾਂ ਬੈਠੇ। ਦਸ ਹਜ਼ਾਰ ਸਾਲ ਤਕ ਸਮੁੰਦਰ ਨੂੰ ਰਿੜਕਣ ਦਾ ਕਾਰਜ ਚਲਿਆ ਤੇ ਅੰਤ ਉਹਦੇ ਸਮੁੰਦਰ ਵਿਚੋਂ ਚੌਦਾਂ ਰਤਨ ਨਿਕਲੇ। ਇਨ੍ਹਾਂ ਵਿਚ ਇਕ ਧਨੰਤਰ ਵੈਦ ਸੀ—ਜਿਸ ਕੋਲ ਅੰਮ੍ਰਿਤ ਕੁੰਭ ਅਰਥਾਤ ਅੰਮ੍ਰਿਤ ਦਾ ਘੜਾ ਸੀ। ਵਿਸ਼ਨੂੰ ਨੇ ਉਹ ਅੰਮ੍ਰਿਤ ਕੇਵਲ ਦੇਵਤਿਆਂ ਨੂੰ ਹੀ ਛਕਾਉਣਾ ਸ਼ੁਰੂ ਕਰ ਦਿਤਾ। ਪਰ ਦੈਂਤਾਂ ਨੇ ਇਹ ਸੋਚ ਕੇ ਕਿ ਅੰਮ੍ਰਿਤ ਛਕ ਕੇ ਦੇਵਤੇ ਹਮੇਸ਼ਾ ਲਈ ਅਮਰ ਹੋ ਜਾਣਗੇ ਤੇ ਫਿਰ ਸਾਥੋਂ ਕਦੇ ਜਿਤੇ ਨਹੀਂ ਜਾਣਗੇ। ਆਪਣੇ ਪੱਖ ਚੋਂ ਰਾਹੂ ਨੂੰ ਦੇਵਤੇ ਦਾ ਭੇਖਧਾਰੀ ਬਣਾ ਕੇ ਉਨ੍ਹਾਂ ਵਿਚ ਹੀ ਬਿਠਾ ਕੇ ਅੰਮ੍ਰਿਤ ਛਕਵਾ ਲਿਆ। ਚੰਦਰਮਾ ਤੇ ਸੂਰਜ ਨੇ ਰਾਹੂ ਨੂੰ ਛਲ ਨਾਲ ਅੰਮ੍ਰਿਤ ਛਕਦਿਆਂ ਪਛਾਣ ਕੇ ਰੌਲਾ ਪਾ ਦਿੱਤਾ, ਜਿਸ ਤੇ ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਰਾਹੂ ਦਾ ਸਿਰ ਲਾਹ ਦਿਤਾ। ਪਰ ਰਾਹੂ ਅੰਮ੍ਰਿਤ ਛਕ ਚੁੱਕਾ ਸੀ—ਇਸ ਲਈ ਉਸ ਦੇ ਦੋ ਟੋਟੇ ਹੋ ਜਾਣ ਤੇ ਵੀ ਉਹ ਜਿਉਂਦਾ ਰਿਹਾ। ਉਸ ਦਾ ਸਿਰ ਵਾਲਾ ਹਿੱਸਾ ਰਾਹੂ ਅਖਵਾਉਂਦਾ ਹੈ ਤੇ ਧੜ ਵਾਲਾ ਹਿੱਸਾ ਕੇਤੂ।

ਰਾਹੂ ਦਾ ਸਿਰ ਲਹਿ ਜਾਣ ਤੇ ਦੈਂਤਾਂ ਅਤੇ ਦੇਵਤਿਆਂ

ਵਿਚ ਝਗੜਾ ਸ਼ੁਰੂ ਹੋ ਗਿਆ। ਇੰਦਰ ਨੇ ਆਪਣੇ ਪੁਤਰ ਜਯੰਤ ਨੂੰ ਅੰਮ੍ਰਿਤ ਵਾਲਾ ਘੜਾ ਚੁੱਕਾ ਕੇ ਸਵਰਗ ਵਿਚ ਲੈ ਜਾਣ ਲਈ ਭਜਾ ਦਿਤਾ, ਪਰ ਦੈਂਤਾਂ ਦੇ ਗੁਰੂ ਸ਼ੁਕਰਾਚਾਰੀਆ ਨੇ ਉਹ ਘੜਾ ਖੋਹ ਲੈਣ ਦਾ ਹੁਕਮ ਦਿਤਾ। ਖੋਹਾ-ਖੋਹੀ ਤੇ ਗੁੱਥਮ-ਗੁੱਥਾ ਯੁੱਧ ਬਾਰਾਂ ਦਿਨ ਚਲਦਾ ਰਿਹਾ। ਇਸ ਦੌਰਾਨ ਅੰਮ੍ਰਿਤ ਦੇ ਕੁਝ ਤੁਪਕੇ ਧਰਤੀ ਉਪਰ ਚਾਰ ਥਾਵਾਂ ਤੇ ਡਿਗੇ। ਇਹ ਥਾਵਾਂ ਹਨ ਗੰਗਾ (ਹਰਦਵਾਰ) ਤ੍ਰਿਵੇਣੀ (ਪ੍ਰਯਾਗ ਰਾਜ) ਗੋਦਾਵਰੀ (ਨਾਸਿਕ), ਅਤੇ ਧਾਰਾ (ਉੱਜੈਨ)। ਦੇਵਤਿਆਂ ਦੇ ਬਾਰਾਂ ਦਿਨ ਮਨੁੱਖਾਂ ਦੇ ਬਾਰਾਂ ਸਾਲ ਮੰਨੇ ਜਾਂਦੇ ਹਨ। ਇਸ ਲਈ ਹਰ ਬਾਰੀਂ ਸਾਲੀਂ ਵਾਰੀ ਵਾਰੀ ਇਨ੍ਹਾਂ ਚੌਹਾਂ ਤੀਰਥਾਂ ਉਪਰ ਕੁੰਭ ਲਗਦਾ ਹੈ ਤੇ ਕੁੰਭ ਇਸ਼ਨਾਨ ਹੁੰਦਾ ਹੈ। ਕੁੰਭ ਦੇ ਇਸ਼ਨਾਨ ਨਾਲ ਇਹ ਮਾਨਤਾ ਜੁੜੀ ਹੋਈ ਹੈ ਕਿ ਮਨੁੱਖ ਵੀ ਅਮਰਤਾ ਹਾਸਿਲ ਕਰ ਸਕਦਾ ਹੈ। ਹਰਦਵਾਰ ਦੇ ਕੁੰਭ ਦਾ ਸਮਾਂ ਉਦੋਂ ਹੁੰਦਾ ਹੈ ਜਦੋਂ ਜੋਤਸ਼ ਦੇ ਹਿਸਾਬ ਨਾਲ ਬ੍ਰਿਹਸਪਤੀ ਕੁੰਭ ਰਾਸ਼ੀ ਵਿਚ ਹੋਵੇ ਅਤੇ ਸੂਰਜ-ਚੰਦਰ ਮੇਖ ਰਾਸ਼ੀ ਵਿਚ ਹੋਣ। ਸਾਲ ੧੯੮੬ ਦੀ ਚੌਦਾਂ ਅਪਰੈਲ ਨੂੰ ਠੀਕ ਏਸੇ ਗ੍ਰਹਿ-ਸਥਿਤੀ ਵਿਚ ਕੁੰਭ ਦਾ ਇਸ਼ਨਾਨ ਹੋਇਆ।

ਜੀਵਨ ਨੂੰ ਸੱਚ ਤੇ ਗਿਆਨ ਨਾਲ ਭਰ ਕੇ ਜਿਊਣ ਦੀ ਚਾਹ ਹੀ ਅੰਮ੍ਰਿਤਮਈ ਜੀਵਨ ਦੀ ਚਾਹ ਹੈ। ਕਈ ਹਜ਼ਾਰ ਸਾਲ ਦੇਵ ਤੇ ਦੈਂਤ ਬਿਰਤੀਆਂ ਨੇ ਏਸੇ ਅੰਮ੍ਰਿਤਦਾਈ ਜੀਵਨ ਨੂੰ ਜਿਊਣ ਦੀ ਤਾਂਘ ਨਾਲ ਮਾਨਵ-ਸਾਗਰ ਦੇ ਅੰਤਰ ਮਨ ਨੂੰ ਰਿੜਕਿਆ। ਉਸ ਵਿਚੋਂ ਅੰਮ੍ਰਿਤ ਤਾਂ ਨਿਕਲਿਆ ਜੋ ਅਮਰਤਾ ਬਖਸ਼ਦਾ ਹੈ—ਪਰ ਹਲਾਹਲ (ਜ਼ਹਿਰ) ਵੀ ਨਿਕਲਿਆ। ਜੋ ਮੌਤ ਦੀ ਅਟਲਤਾ ਦਾ ਪ੍ਰਤੀਕ ਹੈ। ਉਹ ਹਲਾਹਲ ਮਹਾਂਦੇਵ ਸ਼ਿਵ ਨੇ ਪੀ ਲਿਆ। ਜੋ ਗਿਆਨ ਦਾ ਪ੍ਰਤੀਕ ਹੈ। ਚੌਦਾਂ ਰਤਨਾਂ ਵਿਚ ਲਖਸ਼ਮੀ ਵੀ ਨਿਕਲੀ ਜੋ ਐਸ਼ਵਰਜ ਦੀ ਪ੍ਰਤੀਕ ਹੈ ਤੇ ਐਰਾਵਤ ਹਾਥੀ ਵੀ ਨਿਕਲਿਆ ਸੀ ਜੋ ਸ਼ਕਤੀ ਦਾ ਪ੍ਰਤੀਕ ਹੈ। ਉੱਚੇ ਸ੍ਰਵਾ ਘੋੜਾ ਵੀ ਨਿਕਲਿਆ ਜੋ ਸਫੂਰਤੀ ਦਾ ਪ੍ਰਤੀਕ ਹੈ ਤੇ ਵਾਰੁਣੀ ਸੁਰਾ ਵੀ ਨਿਕਲੀ—ਜੋ ਮਦਮੱਤਤਾ ਦੀ ਪ੍ਰਤੀਕ ਹੈ। ਕੌਸਤੁਭ ਮਣੀ ਵੀ ਨਿਕਲਿਆ ਤੇ ਅਪਸਰਾਵਾਂ ਵੀ। ਕਲਪ ਬਿਰਛ ਵੀ ਨਿਕਲਿਆ ਜੋ ਇੱਛਾ ਪੂਰਕ ਸੀ।

ਕੁੰਭ ਪੁਰਬ ਮਨੁੱਖ ਦੀ ਅੰਦਰਲੀਆਂ ਇਨ੍ਹਾਂ ਬਿਰਤੀਆਂ ਦੇ ਮੰਥਨ ਦਾ ਪਰਬ ਹੀ ਹੈ। ਹਜ਼ਾਰਾਂ ਸਾਲਾਂ ਤੋਂ ਲੋਕ ਔਖੇ ਪੈਂਡੇ ਝਾਗ ਕੇ ਕੁੰਭ ਮੇਲਿਆਂ ਤੇ ਇਕੱਠੇ ਹੋਏ, ਮਹੀਨਿਆਂ ਬੱਧੀ ਸਾਧ-ਸੰਗ ਕਰਦੇ ਤੇ ਆਪਣੀਆਂ ਬਿਰਤੀਆਂ ਨੂੰ ਸੋਧ ਕੇ ਅੰਮ੍ਰਿਤਮਈ ਜੀਵਨ ਦੀ ਪ੍ਰੇਰਨਾ ਲੈ ਕੇ ਘਰਾਂ ਨੂੰ ਪਰਤਦੇ। ਕੋਈ ਇਕ ਹਜ਼ਾਰ ਸਾਲ ਪਹਿਲਾਂ ਆਦਿ ਸ਼ੰਕਰਾਚਾਰੀਯ ਨੇ ਆਪਣੀਆਂ ਸਭ ਸੰਨਿਆਸੀ ਸੰਪਰਦਾਵਾਂ ਦੇ ਸਾਧੂਆਂ ਲਈ ਕੁੰਭ ਸਮੇਂ ਹਾਜ਼ਰੀ ਦਾ ਪੱਕਾ ਨੇਮ ਬਣਾ ਦਿੱਤਾ। ਓਦੋਂ ਤੋਂ ਭਾਰਤ ਦੇ ਹਰ ਹਿੱਸੇ ਤੋਂ ਹਰ ਸੰਪਰਦਾਏ ਦੇ ਸਾਧੂ ਮਹਾਤਮਾ ਕੁੰਭ ਦੇ ਮੇਲੇ ਤੇ ਪਹੁੰਚਣ ਦੀ ਕੋਸ਼ਿਸ਼ ਕਰਦੇ ਹਨ। ਕੁੰਭ ਸਮੇਂ ਇਨ੍ਹਾਂ ਸਾਧੂਆਂ ਦੇ ਵਿਅਕਤੀਗਤ ਤੇ ਸਮੂਹਕ ਡੇਰੇ ਲਗਦੇ, ਛਾਉਣੀਆਂ ਪੈਂਦੀਆਂ ਤੇ ਅਖਾੜੇ ਜਮਦੇ ਹਨ। ਕੁੰਭ ਪਰਵ ਇਕ ਪਾਸੇ ਗ੍ਰਿਸਤੀਆਂ ਦੇ ਮਿਲਣ ਦਾ ਮਹਾਨ ਪਰਵ ਹੁੰਦਾ ਹੈ, ਦੂਜੇ ਪਾਸੇ ਸਾਧੂਆਂ ਦੇ ਮਿਲਣ ਦਾ। ਸਾਧੂਆਂ ਤੇ ਗ੍ਰਿਸਤੀਆਂ ਦੇ ਸੰਪਰਕ ਦਾ ਵੀ ਇਕ ਵਡਾ ਕਾਰਨ ਕੁੰਭ ਪਰਵ ਹੀ ਬਣਦਾ ਹੈ।

ਅੱਜ ਕਲ੍ਹ ਆਵਾਜਾਈ ਦੇ ਸਾਧਨ ਬਹੁਤ ਤਗੜੇ ਤੇ ਤੀਬਰ ਗਤੀ ਵਾਲੇ ਹੋ ਜਾਣ ਕਰਕੇ ਲੋਕਾਂ ਦੀ ਭੀੜ ਕੁੰਭ ਸਮੇਂ ਏਨੀ ਹੋ ਜਾਂਦੀ ਹੈ ਕਿ ਕੁੰਭ ਮੇਲਾ ਦੁਨੀਆਂ ਦਾ ਸਭ ਤੋਂ ਵੱਡਾ ਮੇਲਾ ਬਣ ਜਾਂਦਾ ਹੈ। ਅੱਜ ਵੀ ਸਾਧੂਆਂ ਦੀਆਂ ਗਿਆਨ ਗੋਸ਼ਟਾਂ ਹੁੰਦੀਆਂ ਹਨ, ਸਤਿਸੰਗ ਅਤੇ ਤਪ-ਸਾਧਨਾ ਕਰਦੇ ਸਾਧੂ-ਸੰਤੀਆਂ ਦੇ ਦਰਸ਼ਨ ਹੁੰਦੇ ਹਨ। ਸਭ ਸਾਧੂ ਜਮਾਤਾਂ ਤੇ ਅਖਾੜਿਆਂ ਦੇ ਜਲੂਸ ਨਿਕਲਦੇ ਹਨ ਜਿਨ੍ਹਾਂ ਨੂੰ 'ਸ਼ਾਹੀ' ਕਿਹਾ ਜਾਂਦਾ ਹੈ। ਜਿਨ੍ਹਾਂ ਵਿਚ ਪੂਰੇ ਬਸਤਰਧਾਰੀ, ਅੱਧ ਨੰਗੇ, ਕੇਵਲ ਲੰਗੋਟਧਾਰੀ ਅਤੇ ਹਜ਼ਾਰਾਂ ਹੀ ਅਲਫ਼ ਨੰਗੇ 'ਨਾਂਗੇ ਸਾਧੂ' ਵੀ ਹੁੰਦੇ ਹਨ। ਆਪਣੇ ਆਪ ਵਿਚ ਇਹ ਸਭ ਇਕ ਅਜੂਬਾ ਲਗਦਾ ਹੈ। ਇਕ ਵੱਖਰੀ ਹੀ ਤਰ੍ਹਾਂ ਦਾ ਜਗਤ ਵੱਸਿਆ ਲਗਦਾ ਹੈ ਕੁੰਭ-ਮੇਲੇ ਸਮੇਂ। ਕਿਧਰੇ ਬਲਦੀਆਂ ਧੂਣੀਆਂ ਦਾ ਘੇਰਾ ਬਣਾ ਕੇ ਉਸ ਘੇਰੇ ਵਿਚ ਬੈਠੇ ਤ੍ਰਿਖਲ ਦੁਪਹਿਰੇ ਸਾਧੂ ਤਪ ਕਰਦੇ ਦਿੱਸਦੇ ਹਨ, ਕਿਤੇ ਬਾਰਾਂ ਸਾਲਾਂ ਲਈ ਇਕ ਬਾਂਹ ਉੱਚੀ ਕੀਤੀ ਉਰਧ-ਬਾਹੂ ਤਪ ਕਰਦੇ ਦਿੱਸਦੇ ਤੇ ਕਿਧਰੇ ਇਕੋ ਪੈਰ ਦੇ ਸਹਾਰੇ ਖਲੋਤੇ ਹਠੀ ਤਪੱਸਵੀ ਨਜ਼ਰੀਂ ਪੈਂਦੇ ਹਨ। ਕਿਧਰੇ ਹਜ਼ਾਰਾਂ ਦੀ ਗਿਣਤੀ ਵਿਚ ਅਲਫ਼ ਨੰਗੇ ਨਾਂਗੇ ਸੁਲਫ਼ੇ ਗਾਂਜੇ ਦੀਆਂ ਚਿਲਮਾਂ ਪੀਂਦੇ ਭਬੂਤ ਲਗਾਈ ਧੂਣੀਆਂ ਲਗਾਈ ਬੈਠੇ ਵੇਖੇ ਜਾ ਸਕਦੇ ਹਨ ਤੇ ਕਿਧਰੇ ਬੜੇ ਹੀ ਸਾਤਵਿਕ ਵੱਡੀਆਂ ਵੱਡੀਆਂ ਉਮਰਾਂ ਵਾਲੇ ਸਾਧੂਆਂ ਦੇ ਦਰਸ਼ਨ ਹੁੰਦੇ ਹਨ। ਆਧੁਨਿਕ ਯੁਗ ਦੇ ਕੁਝ ਨਾਮੀ ਗ੍ਰਾਮੀ ਸਾਧੂ ਬਾਬੇ ਆਪਣੇ ਆਪਣੇ ਕੈਂਪਾਂ ਵਿਚ ਅੰਦਰਲੇ ਟੀ.ਵੀ. ਸੈਟਾਂ ਉਪਰ ਆਪਣੇ ਭਾਸ਼ਣਾਂ ਤੇ ਚਮਤਕਾਰਾਂ ਦੀਆਂ

ਵੀ.ਡੀ.ਓ. ਫਿਲਮਾਂ ਵਿਖਾਉਂਦੇ ਵੀ ਦਿੱਸਦੇ ਹਨ ਤੇ ਦੇਸ਼ ਦੇਸ਼ਾਂਤਰ ਦੀਆਂ ਅਨੇਕੀਆਂ ਸਮੱਸਿਆਵਾਂ ਉਪਰ ਮਾਈਕ ਉਪਰ ਚਰਚਾ ਕਰਦੇ ਵੀ ਵੇਖਣ ਵਿਚ ਆਉਂਦੇ ਹਨ।

ਬਹੁਤ ਹੀ ਧਿਆਨ ਨਾਲ ਵੇਖਿਆਂ ਅੱਜ ਕਲ੍ਹ ਆਪਣੀ ਆਪਣੀ ਡੱਫਲੀ ਤੇ ਆਪਣਾ ਆਪਣਾ ਰਾਗ ਹੀ ਦਿੱਸਦਾ ਹੈ। ਇੰਜ ਲੱਗਦਾ ਹੈ ਨਾਮੀ ਗ੍ਰਾਮੀ ਸਾਧੂ ਬਾਬਿਆਂ ਨੇ ਆਪਣੇ ਆਪਣੇ ਗਲ ਢੋਲ ਲਟਕਾਏ ਹੋਏ ਨੇ ਤੇ ਆਪੇ ਹੀ ਪੂਰੇ ਤਾਣ ਨਾਲ ਵਜਾ ਰਹੇ ਹਨ। ਆਹਮੋ ਸਾਹਮਣੇ ਵਜਦੇ ਢੋਲਾਂ ਦੀ ਇਹ ਆਵਾਜ਼ ਇਕ ਭਿਆਨਕ ਰੌਲੇ ਦਾ ਰੂਪ ਧਾਰ ਗਈ ਹੈ।

ਸਾਧੂਆਂ, ਸੰਤਾਂ ਬਾਬਿਆਂ, ਜੋਗੀਆਂ ਬੈਰਾਗੀਆਂ ਦੇ ਇਸ ਵਿਵਿਧ-ਰੂਪੀ ਪ੍ਰਦਰਸ਼ਨ ਤੋਂ ਬਾਹਰ ਸਪਤਸਰੋਵਰ ਵੱਲੋਂ ਲੰਘ ਕੇ ਸਾਧੂਆਂ ਦਾ ਇਕ-ਝੁੱਗੀ ਵਾਸਾ ਹੈ। ਓਥੇ ਝਾੜੀਆਂ ਹਨ, ਰੁੱਖਾਂ ਦੀ ਛਾਂ ਹੈ ਤੇ ਗੰਗਾ ਦਾ ਕੰਢਾ। ਓਥੇ ਕੁਝ ਸਾਧੂਆਂ ਦੇ ਦਰਸ਼ਨ ਹੋਏ—ਜਿਨ੍ਹਾਂ ਨੂੰ ਵਿਰਕਤ ਸਾਧੂ ਕਿਹਾ ਜਾਂਦਾ ਹੈ। ਨਿਕੀਆਂ ਨਿਕੀਆਂ ਕੁਟੀਆਂ, ਜਿਸ ਵਿਚ ਮਸਾਂ ਇਕੱਲਾ ਸਾਧੂ ਧਿਆਨ ਭਜਨ ਕਰ ਸਕੇ। ਇਹ ਵੀ ਵੇਖੇ। ਇਹ ਮੇਲੇ ਵਿਚ ਨਹੀਂ ਜਾਂਦੇ; ਓਥੇ ਬੈਠੇ ਮਨ ਮੌਜ ਨਾਲ ਭਜਨ-ਧਿਆਨ ਕਰਦੇ ਹਨ। ਪਰ ਕੁੰਭ ਦੇ ਉਤਸਾਹੀ ਭਗਤ ਤਾਂ ਓਥੇ ਵੀ ਪਹੁੰਚਦੇ ਹਨ—ਹਲਵਾ ਪੂੜੀ, ਮਠਿਆਈਆਂ ਲੈ ਕੇ। ਵਿਚਾਰੇ ਵਿਰਕਤਾਂ ਨੂੰ ਓਥੇ ਵੀ ਵਿਰਕਤ ਨਹੀਂ ਰਹਿਣ ਦਿੱਤਾ ਜਾਂਦਾ। ਲਗਦਾ ਸੀ ਇਕ ਦੋ ਕੁੰਭ ਹੋਰ ਲਗਦਿਆਂ ਲਗਦਿਆਂ ਇਹ ਉਤਸਾਹੀ ਭਗਤ ਇਨ੍ਹਾਂ ਵਿਰਕਤਾਂ ਨੂੰ ਵੀ ਆਪਣੇ ਦੋ ਨੰਬਰ ਦੇ ਪ੍ਰੇਮ ਵਿਚ ਖਿੱਚ ਲਿਆਉਣਗੇ।

ਇਸ ਨਾਟਕ ਰੂਪੀ ਨਾਟਕ ਵਰਗੀ ਲੱਖਾਂ ਸਾਧੂਆਂ ਦੀ ਭੀੜ ਵਿਚ ਮੈਂ ਧਿਆਨ ਨਾਲ ਵੇਖਦਾ ਰਹਿੰਦਾ ਸਾਂ—ਇਕ ਸੰਤ-ਸਪਾਹੀਆਂ ਦੀ ਜਮਾਤ ਨੂੰ। ਪਰ ਕਿਧਰੇ ਦਿੱਸਦੀ ਨਹੀਂ ਸੀ। ਫਿਰ ਇਕ ਦਿਨ ਅਚਾਨਕ ਹੀ ਝਾੜੀਆਂ ਵਾਲੇ ਸਾਧੂਆਂ ਦੇ ਦਰਸ਼ਨ ਕਰਕੇ ਮੁੜਦਿਆਂ ਸਪਤ ਸਰੋਵਰ ਕੋਲ ਇਕ ਸੰਤ-ਸਿਪਾਹੀ ਦੇ ਦਰਸ਼ਨ ਹੋ ਗਏ। ਨੌਜਵਾਨ, ਦਰਸ਼ਨੀ ਚੇਹਰਾ, ਪੂਰਾ ਨਾਮਧਾਰੀ ਪਹਿਰਾਵਾ— ਪਰ ਪੀਲੇ ਜਿਹੇ ਰੰਗ ਦਾ ਇਕ ਹੱਥ ਥੈਲਾ ਤੇ ਮਾਲਾ ਅਤੇ ਦੂਜੇ ਹੱਥ ਸੋਟਾ—ਰੇਤਾਂ ਰਾਹੀਂ ਸਾਹਮਣਿਓਂ ਆਉਂਦਿਆਂ ਵੇਖਿਆ ਤਾਂ ਮੈਂ ਉਸਨੂੰ ਅੱਗੋਂ ਹੋ ਜਾ ਬੁਲਾਇਆ। ਨਾਮ ਪੁਛਿਆ, ਧਾਮ ਪੁਛਿਆ। ਉਸ ਨੇ ਸਭ ਦੱਸਿਆ। ਪਰ ਹੁਣ ਸਭ ਭੁੱਲ ਗਿਆ ਹਾਂ। ਦੋ ਚਾਰ ਗੱਲਾਂ ਵੀ ਕੀਤੀਆਂ ਤੇ ਮਨ ਹੀ ਮਨ ਆਖਿਆ ਏਡਾ ਸਾਰਾ ਸਾਧੂ-ਸੰਗਮ—ਏਡਾ ਵਿਵਿਧਾ ਭਰਪੂਰ ਮੇਲਾ ਨਾਮਧਾਰੀ ਸਾਧੂ ਦੀ ਪ੍ਰਤੀਨਿਧਤਾ ਤੋਂ ਵਿਰਵਾ ਨਹੀਂ ਰਿਹਾ।

ਉਸਦੀ ਇਕ ਫੋਟੋ ਖਿੱਚ ਲਈ ਸੀ ਜੋ ਤੁਹਾਨੂੰ ਇਸ ਲਿਖਤ ਦੇ ਨਾਲ ਹੀ ਭੇਜ ਰਿਹਾ ਹਾਂ। ਦੋ ਕੁ ਫੋਟੋ ਹੋਰ ਵੀ ਭੇਜ ਰਿਹਾ ਹਾਂ। ਪੰਦਰਾਂ ਅਪਰੈਲ ਨੂੰ ਹਰਦੁਆਰ ਨਾਲ ਲਗਦੇ ਜੰਗਲ ਵਿਚ ਜਿੱਥੇ ਸੰਤ ਵਾਸੀ ਕੁਟੀਆਂ ਵਿਚ ਚਲਿਆ ਗਿਆ ਸਾਂ। ਤਿੰਨ ਦਿਨ ਓਥੇ ਰਿਹਾ। ਤੇ ਫਿਰ ਹਰਦੁਆਰੋਂ ਆਣ ਕੇ ਵੀਹ ਅਪਰੈਲ ਨੂੰ ਦਿੱਲੀ।

ਚੌਦਾਂ ਅਪਰੈਲ ਦੇ ਕੁੰਭ ਹਾਦਸੇ ਨੇ ਦਿੱਲੀ ਦੇ ਸੱਜਣਾਂ ਮਿੱਤਰਾਂ ਤੇ ਸੰਬੰਧੀਆਂ ਨੂੰ ਬੁਰੀ ਤਰ੍ਹਾਂ ਡਰਾਇਆ ਹੋਇਆ ਸੀ। ਮੇਰੇ ਪਰਤਨ ਵਿਚ ਪੰਜਾਂ ਛਿਆਂ ਦਿਨਾਂ ਦੀ ਦੇਰ ਨੇ ਕਈ ਘਰਾਂ ਵਿਚ ਮਾਤਮ ਦਾ ਮਾਹੌਲ ਬਣਾ ਛਡਿਆ ਸੀ। ਮੈਂ ਦਿੱਲੀ ਆਉਂਦਿਆਂ ਹੀ ਸਭ ਨੂੰ ਮਿਲਿਆ ਤੇ ਸਭ ਦੇ ਸੰਸੇ ਦੂਰ ਹੋ ਗਏ।

—ਅਮਰ ਭਾਰਤੀ

# ਕੀ ਪੰਜ ਦੇ ਪੰਜ ਪਿਆਰੇ ਸਾਹਿਬਾਨ ਉਤਰੀ ਭਾਰਤ ਦੇ ਹੀ ਵਸਨੀਕ ਸਨ ?

ਇਹ ਲੇਖ ਤਖ਼ਤ ਸੱਚ ਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਨਾਂਦੇੜ (ਮਹਾਰਾਸ਼ਟਰ) ਦੇ ਧਾਰਮਕ ਮਾਸਕ ਪੱਤਰ 'ਸੱਚ ਖੰਡ ਪਤ੍ਰਿਕਾ' ਦੇ ਅਪਰੈਲ-ਮਈ ੧੯੮੬ ਦੇ ਅੰਕ ਵਿਚ ਇਸ ਪੱਤਰ ਦੇ ਵਿਦਵਾਨ ਐਡੀਟਰ ਸ: ਨਿਰਵੈਰ ਸਿੰਘ ਅਰਸ਼ੀ ਵਲੋਂ ਲਿਖਿਆ ਗਿਆ ਹੈ। ਇਸ ਵਿਚ ਸਿੱਖ ਇਤਿਹਾਸ ਵਿਚ ਨਿਤ ਨਵੇਂ ਪਾਏ ਜਾਂਦੇ ਭੁਲੇਖਿਆਂ ਬਾਰੇ ਵਿਚਾਰ ਪਰਗਟ ਕਰਦਿਆਂ ਪੰਜਾਂ ਪਿਆਰਿਆਂ ਦੀ ਜਨਮ ਭੂਮੀਆਂ ਸੰਬੰਧੀ ਵਾਦ-ਵਿਵਾਦ ਬਾਰੇ ਚਰਚਾ ਕੀਤੀ ਗਈ ਹੈ। ਕਿਉਂਕਿ ਵਿਦਵਾਨ ਲੇਖਕ ਨੇ ਇਕ ਅਹਿਮ ਕਠਿਨ ਮਸਲੇ ਵਲ ਧਿਆਨ ਦੁਆਇਆ ਹੈ ਇਸ ਵਾਸਤੇ ਅਸੀਂ ਵਰਿਆਮ ਦੇ ਪਾਠਕਾਂ ਨਾਲ ਇਹ ਲੇਖ ਸੱਚ ਖੰਡ ਪਤ੍ਰਕਾ ਅਤੇ ਅਰਸ਼ੀ ਜੀ ਦੇ ਧਨਵਾਦ ਸਹਿਤ ਸਾਂਝਿਆਂ ਕਰ ਰਹੇ ਹਾਂ।

—ਸੰਪਾਦਕ

ਸਿੱਖ ਕੌਮ ਦਾ ਇਕ ਵੱਡਾ ਦੁਖਾਂਤ ਹੈ ਕਿ ਇਸ ਦੇ ਮਹਾਨ ਤੇ ਵਿਲੱਖਣ ਇਤਿਹਾਸ ਵਿਚ ਇਕਸਾਰਤਾ ਕਿਧਰੇ ਰੱਬ ਸਬੱਬੀ ਹੀ ਮਿਲਦੀ ਹੈ ਅਥਵਾ ਹਰ ਨਾਮਧਰੀਕ ਲਿਖਾਰੀ ਆਪਣੇ ਚੰਦ ਗਿਆਨ ਸਦਕਾ ਸਥਾਪਿਤ ਇਤਿਹਾਸ ਵਿਚ ਕੋਈ ਨਵਾਂਪਣ ਲਿਆਉਣ ਲਈ ਉਤਸੁਕ ਰਹਿੰਦਾ ਹੈ ਅਤੇ ਹਰ ਆਏ ਦਿਨ ਕੋਈ ਨਾ ਕੋਈ ਨਵੀਂ ਚਰਚਾ ਦਾ ਵਿਸ਼ਾ ਛੇੜ ਸਕਣ ਵਿਚ ਸਫਲ ਹੋਣ ਉਤੇ ਫੁਲਿਆ ਨਹੀਂ ਸਮਾਂਦਾ। ਭਲਾ ਅਜਿਹੀਆਂ ਲੱਭਤਾਂ ਦੇ ਫਲਸਰੂਪ 'ਮਹਾਨ ਵਿਦਵਾਨ' ਦੀ ਪਦਵੀ ਜਾਂ ਡਾਕਟਰੇਟ ਦੀ ਉਪਾਧੀ ਦੇ ਉਮੀਦਵਾਰਾਂ ਨੂੰ ਕੋਈ ਪੁੱਛੇ ਕਿ ਕੀ ਇਤਿਹਾਸ ਦਾ ਰੂਪ ਅਤੇ ਨਖ-ਸ਼ਿਖ ਵਿਗਾੜਨਾ ਹੀ ਕੌਮ ਜਾਂ ਸਾਹਿਤ ਦੀ ਸੇਵਾ ਹੁੰਦੀ ਹੈ ?

ਅਜੇ ਤਾਂ ਇਹ ਨਿਰਣੇ ਹੀ ਨਵਿਰਤ ਨਹੀਂ ਸੀ ਹੋ ਸਕੇ ਕਿ ਗੁਰੂ ਨਾਨਕ ਸਾਹਿਬ ਦਾ ਅਵਤਾਰ ਕੱਤਕ ਮਹੀਨੇ ਦਾ ਹੈ ਜਾਂ ਵੈਸਾਖ ਦਾ, ਗੁਰੂ ਅਰਜਨ ਪਾਤਸ਼ਾਹ ਆਪ ਰਾਵੀ ਦੇ ਜਲ ਵਿਚ ਲੀਨ ਹੋਏ ਕਿ ਰੋੜ੍ਹ ਗਏ, ਕਲਗੀਧਰ ਪਿਤਾ ਜੀ ਨੇ ਖਾਲਸਾ ਪੰਥ ਦੀ ਸਾਜਨਾ ਸਮੇਂ ਤੰਬੂ ਵਿਚ ਬੱਕਰੇ ਝਟਕਾਏ ਕਿ ਸਿੱਖ, ਅਤੇ ਨਾਂਦੇੜ ਵਿਖੇ ਆਪ ਜੋਤੀ ਜੋਤਿ ਸਮਾਏ ਕਿ ਘੋੜੇ ਉਤੇ ਪਲਾਕੀ ਮਾਰ ਅਸਮਾਨੀ ਉੱਡ ਗਏ ਜਾਂ ਕਿ ਨਾਮਧਾਰੀ ਵੀਰਾਂ ਦੀ ਧਾਰਨਾ ਮੂਜਬ ਮੁੜ ਪੰਜਾਬ ਆ ਗਏ ਅਤੇ ਬਾਕੀ ਆਯੂ ਨਾਭੇ ਰਹੇ। ਬਲਕਿ ਸਾਡੇ ਨਵੇਂ ਇਤਿਹਾਸਕਾਰਾਂ ਨੇ ਤਾਂ ਅਜਿਹੀਆਂ ਖੋਜਾਂ ਆਰੰਭ ਕਰ ਦਿੱਤੀਆਂ ਹਨ ਜੋ ਸਿੱਧ ਕਰ ਸਕਣ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਮੇਂ 'ਭਾਈ ਬਾਲਾ' ਨਾਮ ਦਾ ਕੋਈ ਵਿਅਕਤੀ ਹੈ ਨਹੀਂ ਹੋਇਆ, ਜਾਂ—ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਪੰਚਮ ਪਾਤਸ਼ਾਹ ਜੀ ਨੇ ਸਾਈਂ ਮੀਆਂ ਮੀਰ ਜੀ ਪਾਸੋਂ ਨਾ ਰਖਵਾ ਕੇ ਖੁਦ ਆਪ ਰੱਖੀ ਸੀ ਜਾਂ ਕਿਸੇ ਤੀਸਰੇ ਵਿਅਕਤੀ ਪਾਸੋਂ ਰਖਵਾਈ ਸੀ।

ਉਪਰੋਕਤ ਭਾਂਤ ਦੇ ਸਵਾਲਾਂ ਤੋਂ ਇਲਾਵਾ ਕੁਝ ਖੋਜੀ ਅਜਿਹੇ ਵੀ ਮਿਲਦੇ ਹਨ ਜੋ ਇਤਿਹਾਸ ਨੂੰ ਖਾਨੇਬੰਦ ਕਰਦੇ ਹੋਏ ਜਾਤ-ਪਾਤ ਅਤੇ ਇਲਾਕਾ-ਪ੍ਰਸਤੀ ਦੀ ਦਿਲਦਲ ਵਿੱਚ ਜਾ ਖੁਭਦੇ ਹਨ ਅਤੇ ਜਿਧਰ ਕਿਧਰੇ ਵੀ ਕੋਈ ਤੁੱਕਾ ਮਾਰਕੇ ਇਤਿਹਾਸਕ ਸ਼ਖਸੀਅਤਾਂ ਨੂੰ ਇਕ ਵਿਸ਼ੇਸ਼ ਵਰਗ, ਜਾਤ ਜਾਂ ਇਲਾਕੇ ਨਾਲ ਜੋੜਨ ਦਾ ਤਰੱਦਦ ਕਰਦੇ ਹਨ, ਜਿਸਦਾ ਨਤੀਜਾ ਇਹ ਹੁੰਦਾ ਹੈ ਕਿ ਲੱਖ ਯਤਨ ਕੀਤਿਆਂ ਵੀ ਅਸਲੀਅਤ ਲੱਭਣੀ ਇਕ ਵਿਖਮ ਸਮੱਸਿਆ ਬਣੀ ਰਹਿ ਜਾਂਦੀ ਹੈ।

ਮਿਸਾਲ ਵਜੋਂ ਭਾਈ ਮਨੀ ਸਿੰਘ ਜੀ ਸ਼ਹੀਦ ਨੂੰ ਗਿ: ਗਿਆਨ ਸਿੰਘ ਜੀ 'ਦੁੱਲਟ ਜੱਟ', ਗਿ: ਗਰਜਾ ਸਿੰਘ ਜੀ 'ਪੁਆਰ ਰਾਜਪੂਤ' ਅਤੇ ਭਾਈ ਕੇਸਰ ਸਿੰਘ ਜੀ ਛਿੱਬਰ 'ਕੰਬੋ ਜਾਤੀ' ਦੇ ਲਿਖ ਰਹੇ ਹਨ। ਬਾਬਾ ਦੀਪ ਸਿੰਘ ਜੀ ਸ਼ਹੀਦ ਨੂੰ ਕੁਝ ਇਤਿਹਾਸਕਾਰ ਲਾਹੌਰ ਪਰਗਣੇ ਦੇ ਪਿੰਡ ਪਹੂਵਿੰਡ ਦੇ ਵਾਸੀ ਅਤੇ ਮਲਵਈ ਇਤਿਹਾਸਕਾਰ ਜ਼ਿਲਾ ਲੁਧਿਆਣਾ ਦੇ ਪਿੰਡ ਗੁਰਾ ਦਾ ਵਾਸੀ ਦੱਸ ਰਹੇ ਹਨ। ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਦਾ ਜਨਮ ਨਗਰ ਕੋਈ ਇਕ ਜ਼ਿਲਾ ਗੁਜਰਾਂਵਾਲਾ (ਪਾਕਿਸਤਾਨ) ਦੱਸ ਰਹੀ ਹੈ ਤਾਂ ਕੋਈ ਹੋਰ ਸਤਕੇ ਪੁਸਤਕ ਬਡਰੁਖਾਂ (ਜ਼ਿਲਾ ਸੰਗਰੂਰ—ਪੰਜਾਬ) ਨੂੰ ਇਹ ਮਾਣ ਦੇ ਰਹੀ ਹੈ।

ਇੰਜ ਹੀ ਬਾਬਾ ਪ੍ਰੇਮ ਸਿੰਘ ਜੀ ਹੋਤੀ ਆਦਿ ਪ੍ਰਸਿੱਧ ਇਤਿਹਾਸਕਾਰਾਂ ਨੇ ਬਾਂਗਰ ਇਲਾਕੇ ਦੇ ਸ਼ੀਂਹ ਪਿੰਡ ਨੂੰ ਅਕਾਲੀ ਬਾਬਾ ਫੂਲਾ ਸਿੰਘ ਜੀ ਦਾ ਜਨਮ ਨਗਰ ਲਿਖਿਆ

ਹੈ ਜਦੋਂ ਕਿ ਸਵ. ਜਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ (ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ) ਆਪ ਪਰਿਅੰਤ ਅਕਾਲੀ ਜੀ ਨੂੰ ਆਪਣੇ ਪਿੰਡ ਅਜਨੋਹੇ ਦੇ ਵਸਨੀਕ ਦੱਸਦੇ ਰਹੇ। ਇਕ ਸਮੇਂ ਸ੍ਰੀ ਹਜ਼ੂਰ ਸਾਹਿਬ ਫੇਰੀ ਦੌਰਾਨ ਆਪ ਨੇ ਇਨ੍ਹਾਂ ਸਤਰਾਂ ਦੇ ਲਿਖਾਰੀ ਨੂੰ ਬੜੇ ਮਾਣ ਨਾਲ ਕਿਹਾ ਸੀ ਕਿ ਅਜਨੋਹਾ ਹੀ ਇਕ ਐਸਾ ਪਿੰਡ ਹੈ ਜਿਸ ਨੇ ਪੰਥ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦੋ ਜਥੇਦਾਰ ਦਿੱਤੇ।

ਠੀਕ ਇਵੇਂ ਹੀ ਪਰਮ ਪੂਜਨੀਕ ਪੰਜ ਪਿਆਰੇ ਸਾਹਿਬਾਨ ਸਬੰਧੀ ਵੀ ਕੁਝ ਅਜਿਹੀ ਹੀ ਧਾਰਨਾ ਕੁਝ ਇਕ ਸੰਪਰਦਾਵਾਂ, ਸੰਸਥਾਵਾਂ ਅਤੇ ਵਿਅਕਤੀਆਂ ਵਲੋਂ ਰਾਹੇ ਬਗਾਹੇ ਪ੍ਰਚਾਰੀ ਜਾ ਰਹੀ ਹੈ।

ਇਕ ਠੋਸ ਇਤਿਹਾਸਕ ਸਚਾਈ ਹੈ ਕਿ ਜਦੋਂ ਸ੍ਰੀ ਕਲਗੀਧਰ ਪਾਤਸ਼ਾਹ ਜੀ ਨੇ ੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਸ੍ਰੀ ਆਨੰਦਪੁਰ ਸਾਹਿਬ ਵਿਖੇ ਖਾਲਸੇ ਦੀ ਸਾਜਨਾ ਕਰਨ ਪੂਰਵ ਨੰਗੀ ਤਲਵਾਰ ਧੂਹ ਕੇ ਪੰਜ ਸਿਰਾਂ ਦੀ ਮੰਗ ਕੀਤੀ ਸੀ, ਤਾਂ ਸੀਸ ਤਲੀ ਤੇ ਧਰ ਕੇ ਸਾਹਵੇਂ ਨਿਤਰਨ ਵਾਲੇ ਪੰਜੇ ਸੂਰਮੇ ਵੱਖ ਵੱਖ ਜਾਤਾਂ ਅਤੇ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਨਾਲ ਸਬੰਧਤ ਸਨ ਅਤੇ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਪੰਜਾਂ ਪਿਆਰਿਆਂ ਦਾ ਰੁਤਬਾ ਦਿੱਤਾ। ਪਿਆਰੇ ਭਾਈ ਦਇਆ ਸਿੰਘ ਜੀ ਲਾਹੌਰ ਦੇ ਰਹਿਣ ਵਾਲੇ ਸਨ, ਭਾਈ ਧਰਮ ਸਿੰਘ ਜੀ ਦਿੱਲੀ ਨਜ਼ਦੀਕ ਹਸਤਨਾਪੁਰ ਦੇ ਨਿਵਾਸੀ ਸਨ, ਭਾਈ ਹਿੰਮਤ ਸਿੰਘ ਜੀ ਜਗਨਨਾਥ ਪੁਰੀ ਦੇ ਵਸਨੀਕ ਸਨ ਜਦੋਂ ਕਿ ਭਾਈ ਸਾਹਿਬ ਸਿੰਘ ਜੀ ਤੇ ਭਾਈ ਮੁਹਕਮ ਸਿੰਘ ਜੀ ਕ੍ਰਮਵਾਰ ਬਿਦਰ ਅਤੇ ਦਵਾਰਕਾ ਨਗਰੀ ਦੇ ਰਹਿਣ ਵਾਲੇ ਸਨ। ਪ੍ਰੰਤੂ ਆਧੁਨਿਕ ਖੋਜੀ ਇਹ ਗੱਲ ਨਹੀਂ ਮੰਨਦੇ। ਉਨ੍ਹਾਂ ਦਾ ਕਹਿਣਾ ਹੈ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਦਸਵੇਂ ਪਾਤਸ਼ਾਹ ਦੇ ਸਮੇਂ ਤੀਕ ਗੁਰੂ ਨਾਨਕ ਸਾਹਿਬ ਦਾ ਲਾਇਆ ਸਿੱਖੀ ਦਾ ਬੂਟਾ ਭਾਰਤ ਦੇ ਧੁਰ ਦੱਖਣੀ ਇਲਾਕਿਆਂ ਅਰਥਾਤ ਬਿਦਰ ਤੇ ਜਗਨਨਾਥ ਪੁਰੀ ਤੀਕ ਫੈਲ ਚੁੱਕਾ ਹੋਵੇ ਅਤੇ ਸ੍ਰੀ ਦਸਮੇਸ਼ ਪਿਤਾ ਜੀ ਵਲੋਂ ਵੈਸਾਖੀ ਸਮੇਂ ਬੁਲਾਏ ਵਿਸ਼ੇਸ਼ ਇਕੱਠ ਸਮੇਂ ਇਥੋਂ ਤਕ ਦੀਆਂ ਸੰਗਤਾਂ ਸ਼ਰਧਾਲੂਆਂ ਦੇ ਦਰਸ਼ਨ ਪਰਸਨ ਲਈ ਸ੍ਰੀ ਆਨੰਦਪੁਰ ਸਾਹਿਬ ਹਾਜ਼ਰ ਹੋ ਗਈਆਂ ਹੋਣ।

ਕਈ ਵੇਰ ਉਹ ਇਥੋਂ ਤਕ ਤਾਂ ਮੰਨ ਜਾਂਦੇ ਹਨ ਕਿ ਕਿਉਂਕਿ ਗੁਰੂ ਨਾਨਕ ਸਾਹਿਬ ਦਾ ਸੰਦੇਸ਼ ਵਿਸ਼ਵ ਵਿਆਪੀ ਸੀ ਤੇ ਆਪ ਨੇ ਪੰਜਾਂ ਉਦਾਸੀਆਂ ਵਿਚ ਜਗਤ ਕਲਿਆਣ ਹਿਤ ਮਹਾਨ ਦੌਰੇ ਕੀਤੇ ਅਤੇ ਬਾਕੀ ਗੁਰੂ ਸਾਹਿਬਾਨ ਨੇ ਵੀ ਪ੍ਰਚਾਰ ਕਾਰਜਾਂ ਨੂੰ ਨਿਰੰਤਰ ਜਾਰੀ ਰੱਖਿਆ, ਸੋ ਹੋ ਸਕਦਾ ਹੈ ਕਿ ਦਸਵੇਂ ਪਾਤਸ਼ਾਹ ਦੇ ਸਮੇਂ ਤੀਕ ਦੂਰ ਦੂਰ ਪ੍ਰਦੇਸਾਂ ਦੀਆਂ ਸੰਗਤਾਂ ਗੁਰ ਦਰਸ਼ਨਾਂ ਲਈ ਹਾਜ਼ਰ ਹੋਣ ਲੱਗ ਪਈਆਂ ਹੋਣ, ਪ੍ਰੰਤੂ ਉਨ੍ਹਾਂ ਦੀ ਦਲੀਲ ਹੈ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਸ੍ਰੀ ਕਲਗੀਧਰ ਪਿਤਾ ਜੀ ਵਲੋਂ ਸਿਰਾਂ ਦੀ ਮੰਗ ਕਰਨ ਉਤੇ ਪੰਜਾਬੋਂ ਬਾਹਰ ਦੇ ਪ੍ਰੇਮੀ ਸਿੱਖ ਤਾਂ ਨਿੱਤਰਦੇ ਚਲੇ ਆਣ ਅਤੇ ਪੰਜਾਬ ਦੀ ਬਹਾਦਰ ਭੂਮੀ ਮਹਿਜ਼ ਦਰਸ਼ਕ ਬਣ ਕੇ ਇਨ੍ਹਾਂ ਦੇ ਮੂੰਹ ਵੇਖਦੀ ਰਹੀ ਹੋਵੇ—ਇਹ ਕਦੇ ਹੋ ਹੀ ਨਹੀਂ ਸਕਦਾ ਕਿ ਪੰਜਾਬੀਆਂ ਨੂੰ ਪਛਾੜ ਕੇ ਦੂਜੇ ਪ੍ਰਾਂਤਾਂ ਵਾਲੇ ਨੰਬਰ ਲੈ ਜਾਣ।

ਸੋ ਇਨ੍ਹਾਂ ਪੱਖਪਾਤੀ ਤੇ ਇਲਾਕਾ-ਪ੍ਰਸਤ ਲਿਖਾਰੀਆਂ ਨੇ ਆਪਣੇ ਇਤਿਹਾਸਾਂ ਵਿਚ ਪੰਜੇ ਪਿਆਰੇ ਹੀ ਪੰਜਾਬ ਦੇ ਬਣਾ ਧਰੇ ਹਨ। ਮਿਸਾਲ ਵਜੋਂ ਪਟਿਆਲਾ ਦੇ ਇਕ ਐਮ. ਏ., ਐਲ.ਐਲ.ਬੀ. ਲਿਖਾਰੀ ਜੀ, ਜੋ ਭਾਸ਼ਾ ਵਿਭਾਗ—ਪੰਜਾਬ ਵਿਚ ਇਕ ਉਚ ਅਹੁਦੇ ਉਤੇ ਤੈਨਾਤ ਹਨ, ਦਸ ਗੁਰੂ ਸਾਹਿਬਾਨ ਦਾ ਜੀਵਨ ਬਿਉਰਾ ਭਾਰੀ ਗਿਣਤੀ ਵਿਚ ਆਰਟ ਤੇ ਦੂਜੇ ਕੀਮਤੀ ਪੇਪਰ ਉਤੇ ਛਾਪ ਤੇ ਛਪਵਾ ਕੇ ਦੇਸ਼ ਪ੍ਰਦੇਸ਼ ਦੀਆਂ ਸੰਗਤਾਂ ਤੀਕ ਪਹੁੰਚਾਉਣ ਦਾ ਪ੍ਰਉਪਕਾਰ ਕਰ ਰਹੇ ਹਨ, ਪ੍ਰੰਤੂ ਇਸ ਬਿਉਰੇ ਵਿੱਚ ਪੰਜਾਂ ਪਿਆਰਿਆਂ ਦੀ ਵਸਨੀਕਤਾ ਵਿੱਚ ਜ਼ਮੀਨ ਅਸਮਾਨ ਦਾ ਫਰਕ ਪਾ ਦਿੱਤਾ ਹੈ—ਨਾ ਜਾਣੇ ਕਿਉਂ? ਭਾਈ ਦਇਆ ਸਿੰਘ ਜੀ ਤਾਂ ਭਾਵੇਂ ਲਾਹੌਰ ਦੇ ਹੀ ਰਹਿਣ ਦਿੱਤੇ ਹਨ, ਪ੍ਰੰਤੂ ਭਾਈ ਧਰਮ ਸਿੰਘ ਜੀ ਨੂੰ ਹਸਤਨਾਪੁਰ ਦੀ ਥਾਂ ਸਹਾਰਨਪੁਰ ਦੇ ਬਣਾ ਦਿੱਤਾ ਹੈ, ਭਾਈ ਹਿੰਮਤ ਸਿੰਘ ਜੀ ਨੂੰ ਜਗਨਨਾਥ ਪੁਰੀ ਦੀ ਥਾਂ ਸਰਹੰਦ ਲਾਗਲੇ ਪਿੰਡ ਸੰਗਤਪੁਰੇ ਦਾ ਵਾਸੀ ਦੱਸਿਆ ਹੈ। ਇੰਜ ਹੀ ਭਾਈ ਸਾਹਿਬ ਸਿੰਘ ਜੀ ਨੂੰ ਕਰਨਾਟਕ ਪ੍ਰਾਂਤ ਦੇ ਬਿਦਰ ਦੀ ਥਾਂ ਹੁਸ਼ਿਆਰਪੁਰ ਜ਼ਿਲੇ ਦੇ ਪਿੰਡ ਨੰਗਲ ਸ਼ਹੀਦਾਂ ਦਾ ਵਸਨੀਕ ਦੱਸਿਆ ਗਿਆ ਹੈ ਅਤੇ ਪੰਜਵੇਂ ਪਿਆਰੇ ਭਾਈ ਮੋਹਕਮ ਸਿੰਘ ਜੀ, ਜੋ ਦਵਾਰਕਾ ਦੇ ਸਨ—ਨੂੰ ਅੰਬਾਲੇ ਨਜ਼ਦੀਕ ਕੁਠੀਆ ਪਿੰਡ ਦੇ ਵਾਸੀ ਬਣਾ ਦਿੱਤਾ ਹੈ।

ਜ਼ਰਾ ਠੰਢੇ ਦਿਲ ਨਾਲ ਵਿਚਾਰੀਏ ਤਾਂ ਉਪਰੋਕਤ ਭਾਂਤ ਦੀ ਨਵੀਂ ਤੇ ਨਿਰਾਲੀ ਖੋਜ ਦੇ ਕਿੱਠੇ ਛਾਪ ਛਾਪ ਕੇ ਦੁਨੀਆਂ ਭਰ ਵਿਚ ਵੰਡਣੇ ਸਿੱਖ ਇਤਿਹਾਸ ਦੀ ਸੇਵਾ ਨਹੀਂ ਬਲਕਿ ਕੁਸੇਵਾ ਹੀ ਗਿਣੀ ਜਾਵੇਗੀ। ਵਧੇਰੇ ਕਮਾਲ ਦੀ

ਗੱਲ ਇਹ ਹੈ ਕਿ ਖਿਉਰੇ ਦੀਆਂ ਪਹਿਲੀਆਂ ਛਾਪਾਂ ਵਿੱਚ ਪੰਜ ਪਿਆਰਿਆਂ ਨੂੰ ਜਗਨਨਾਥ ਪੁਰੀ, ਬਿਦਰ ਤੇ ਦਵਾਰਕਾ ਆਦਿ ਦਾ ਹੀ ਦੱਸਿਆ ਜਾਂਦਾ ਰਿਹਾ ਹੈ।

ਵਡੇ ਸ਼ੱਕ ਦੀ ਗੱਲ ਹੈ ਕਿ ਪੰਥ ਦੀ ਸਰਵ ਉੱਚ ਧਾਰਮਕ ਸੰਸਥਾ—ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਜਿਸ ਨੇ ਮਹਾਨ ਸਿੱਖ ਇਤਿਹਾਸ ਦਾ ਨਖਸ਼ਿਖ ਵਿਗਾੜਨ ਵਾਲਿਆਂ ਨੂੰ ਲਗਾਮ ਦੇਣੀ ਸੀ—ਹੀ ਉਪ੍ਰੋਕਤ ਭਾਂਤ ਦੀ ਖੋਜ ਕਰਨ ਵਾਲੇ ਮਹਾਰਥੀਆਂ ਦੀ ਸਰਪ੍ਰਸਤੀ ਕਰ ਰਹੀ ਹੈ। ਤਿੰਨ ਸਾਲ ਪੂਰਵ ਪ੍ਰਾਪਤ ਇਕ ਸੂਚਨਾ ਮੁਤਾਬਕ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਖੋਜ ਬੋਰਡ ਵਲੋਂ ਪ੍ਰਵਾਨਗੀ ਦਾ ਠੱਪਾ ਲੱਗਣ ਉਪ੍ਰੰਤ ਪੰਜ ਪਿਆਰਿਆਂ ਨੂੰ ਉਤਰੀ ਭਾਰਤ ਦਾ ਵਾਸੀ ਬਣਾਣ ਵਾਲੇ ਖਿਉਰੇ ਦੀਆਂ ਉਦੋਂ ਤੀਕ ਤਿੰਨ ਲੱਖ ਤੋਂ ਵੱਧ ਕਾਪੀਆਂ ਛਾਪ ਕੇ ਵੇਚੀਆਂ ਜਾ ਚੁੱਕੀਆਂ ਸਨ। ਅਤੇ ਅੱਜ ਤਾਂ ਪੰਜ ਲੱਖ ਦਾ ਟੀਚਾ ਵੀ ਸਹਿਜੇ ਹੀ ਪਾਰ ਹੋ ਚੁੱਕਾ ਹੋਵੇਗਾ।

ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਸਕੂਲਾਂ ਦੇ ਵਿਦਿਆਰਥੀਆਂ ਲਈ ਪ੍ਰੋ: ਕਰਤਾਰ ਸਿੰਘ ਐਮ.ਏ. ਲਿਖਤ ਧਰਮ ਪੋਥੀਆਂ ਲੰਬੇ ਅਰਸੇ ਤੋਂ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਹਨ। ਧਰਮ ਪੋਥੀ ਨੰਬਰ ੭-੮ (ਜਿਸਦੀ ਪਹਿਲੀ ਐਡੀਸ਼ਨ ੧੯੫੭ ਵਿੱਚ ਛਪੀ) ਅਤੇ ਧਰਮ ਪੋਥੀ ਨੰਬਰ ੫ (ਜਿਸਦੀ ਅਠਵੀਂ ਐਡੀਸ਼ਨ ੧੯੮੦ ਵਿੱਚ ਛਪੀ) ਵਿੱਚ ਪੰਜ ਪਿਆਰਿਆਂ ਦੇ ਜੀਵਨ ਸਬੰਧੀ ਵੱਖਰੇ ਅਧਿਆਏ ਦਿੱਤੇ ਗਏ ਹਨ ਅਤੇ ਇਨ੍ਹਾਂ ਵਿਚ ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਸਾਹਿਬ ਸਿੰਘ ਜੀ ਅਤੇ ਭਾਈ ਮੋਹਕਮ ਸਿੰਘ ਜੀ ਕ੍ਰਮਵਾਰ ਲਾਹੌਰ, ਹਸਤਨਾਪੁਰ, ਜਗਨਨਾਥ ਪੁਰੀ, ਬਿਦਰ ਅਤੇ ਦਵਾਰਕਾ ਦੇ ਹੀ ਦੱਸੇ ਗਏ ਹਨ। ਇਸੇ ਪ੍ਰਕਾਰ ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਸਚਿੱਤਰ ਖਾਲਸਾ ਡਾਇਰੀ (੧੯੭੪-੭੫) ਵਿੱਚ ਵੀ ਪੰਜ ਪਿਆਰਿਆਂ ਦੀ ਵਸਨੀਕਤਾ ਧਰਮ ਪੋਥੀਆਂ ਵਾਲੀ ਹੀ ਦੁਹਰਾਈ ਗਈ ਹੈ।

ਆਉ ਹੁਣ ਜ਼ਰਾ ਇਸ ਸ਼੍ਰੋਮਣੀ ਸੰਸਥਾ ਦੀ ਨਿਰਾਲੀ ਖੋਜ ਦਾ ਚਿੱਠਾ ਵੀ ਵਾਚੀਏ। ਸ਼੍ਰੋਮਣੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਵਲੋਂ ਪਿਛਲੇ ੫੦ ਕੁ ਸਾਲਾਂ ਤੋਂ ਇਕ ਧਾਰਮਕ ਮਾਸਕ ਰਿਸਾਲਾ 'ਗੁਰਦੁਆਰਾ ਗਜ਼ਟ' ਨਿਯਮਤ ਰੂਪ ਵਿੱਚ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ। ਇਸ ਪਰਚੇ ਵਿੱਚ ਸਬੰਧਤ ਮਹੀਨੇ ਦੀਆਂ ਇਤਿਹਾਸਕ ਘਟਨਾਵਾਂ ਉਤੇ ਅਧਾਰਤ "ਇਤਿਹਾਸਕ ਦ੍ਰਿਸ਼ਟੀ ਤੋਂ ਕਿਸੇ ਹੱਦ ਤੀਕ ਇਕ ਸੰਤੁਲਤ ਲੇਖ ਸੌਗਾਤ ਹੁੰਦਾ ਹੈ। ਮੈਂ ਪੰਜ ਪਿਆਰਿਆਂ ਦੀ ਵਸਨੀਕਤਾ ਦੀ ਪੁਸ਼ਟੀ ਲਈ ਪਿਛਲੇ ਵੀਹ ਕੁ ਸਾਲਾਂ ਦੇ "ਗੁਰਦੁਆਰਾ ਗਜ਼ਟ" ਵਾਚੇ ਤਾਂ ਕੁਝ ਅਨੋਖੇ ਹੀ ਪ੍ਰਮਾਣ ਹੱਥ ਲੱਗੇ। ਮਿਸਾਲ ਵਜੋਂ ਅਗਸਤ ੧੯੬੬ ਦੇ ਗੁ: ਗਜ਼ਟ ਵਿੱਚ ਭਾਈ ਦਇਆ ਸਿੰਘ ਜੀ ਦਾ ਜਨਮ ਲਾਹੌਰ ਦੀ ਥਾਂ ਪਿੰਡ ਛੱਲੇ ਵਿਖੇ ਸੁੱਧੇ ਖਤ੍ਰੀ ਦੇ ਘਰ ਦਾ ਲਿਖਿਆ ਹੈ। ੧੯੭੭-੭੮ ਵਿੱਚ 'ਸੁੱਧਾ ਖਤ੍ਰੀ' 'ਸੰਧੂ ਖਤ੍ਰੀ' ਬਣ ਗਿਆ, ੧੯੮੨ ਤੋਂ ਕੇਵਲ 'ਖਤ੍ਰੀ' ਰਹਿ ਗਿਆ, ਪ੍ਰੰਤੂ ਪਿੰਡ 'ਛੱਲਾ' ਹੀ ਰਿਹਾ। ਹੁਣ ਖੋਜ ਕਰਨ ਵਾਲੀ ਗੱਲ ਇਹ ਰਹਿ ਜਾਂਦੀ ਹੈ ਕਿ ਪਿੰਡ ਛੱਲਾ ਪੰਜਾਬ ਦੇ ਕਿਸ ਹਿੱਸੇ ਨਾਲ ਸਬੰਧਤ ਹੈ—ਸ਼ਾਇਦ ਅਗਲੇ ਕੁਝ ਸਾਲਾਂ ਵਿੱਚ ਇਹ ਖੋਜ ਵੀ ਮੁਕੰਮਲ ਹੋ ਜਾਵੇ।

ਹਸਤਨਾਪੁਰ ਨਿਵਾਸੀ ਭਾਈ ਧਰਮ ਸਿੰਘ ਜੀ ਨੂੰ ਗੁਰਦੁਆਰਾ ਗਜ਼ਟ ਦੇ ਅਕਤੂਬਰ ੬੬ ਦੇ ਪਰਚੇ ਵਿੱਚ ਜਟਵਾੜਾ—ਜਿਲਾ ਸਹਾਰਨਪੁਰ ਦੇ ਦੱਸਿਆ ਗਿਆ ਹੈ ਅਤੇ ਹੁਣ ਤੱਕ ਇਹੋ ਧਾਰਨਾ ਚਲੀ ਆ ਰਹੀ ਹੈ। ਜਗਨਨਾਥ ਪੁਰੀ ਨਿਵਾਸੀ ਭਾਈ ਹਿੰਮਤ ਸਿੰਘ ਜੀ ਨੂੰ ਜਨਵਰੀ ੧੯੭੧ ਦੇ ਗੁ: ਗਜ਼ਟ ਵਿਚ ਪਟਿਆਲਾ ਰਾਜ ਦੇ ਪਿੰਡ ਸੰਗਤਪੁਰਾ ਨਾਲ ਜੋੜਿਆ ਗਿਆ ਹੈ ਅਤੇ ਅੱਜ ਤੀਕ ਇਹ ਵੇਰਵਾ ਇੰਜ ਹੀ ਛਪਦਾ ਆ ਰਿਹਾ ਹੈ। ਬਿਦਰ ਨਿਵਾਸੀ ਭਾਈ ਸਾਹਿਬ ਸਿੰਘ ਜੀ ਦਾ ਜਨਮ ਜੂਨ ੧੯੬੬ ਦੇ ਗੁ: ਗਜ਼ਟ ਵਿਚ ਜ਼ਿਲਾ ਹੁਸ਼ਿਆਰਪੁਰ ਦੇ ਪਿੰਡ ਨੰਗਲ ਸ਼ਹੀਦਾਂ ਦਾ ਦੱਸਿਆ ਗਿਆ ਹੈ ਅਤੇ ਇਹ ਵੀ ਅੰਕਤ ਹੈ ਕਿ ਇਨ੍ਹਾਂ ਦੀ ਸੰਤਾਨ ਦੇ ਲੋਕ ਨੰਗਲ ਸ਼ਹੀਦਾਂ ਵਿੱਚ ਵੱਸਦੇ ਹਨ। ਜੂਨ ੧੯੮੩ ਤੱਕ ਦੇ ਗੁ: ਗਜ਼ਟ ਇਹੋ ਲਿਖਦੇ ਚਲੇ ਆ ਰਹੇ ਹਨ।

ਗੁ: ਗਜ਼ਟ ਦੇ ਮਈ ੧੯੬੭ ਦੇ ਅੰਕ ਵਿਚ ਦਵਾਰਕਾ ਵਾਸੀ ਭਾਈ ਮੋਹਕਮ ਸਿੰਘ ਜੀ ਨੂੰ ਪਿੰਡ ਖੁੜੀਆ (ਜ਼ਿਲਾ ਅੰਬਾਲਾ) ਵਿਚ ਜਨਮੇ ਦੱਸਿਆ ਗਿਆ ਹੈ ਅਤੇ ਇਹ ਵੀ ਦਰਸਾਇਆ ਗਿਆ ਹੈ ਕਿ ਕਵੀ ਰਾਜ ਭਾਈ ਸੰਤੋਖ ਸਿੰਘ ਜੀ ਕਰਤਾ ਗੁਰਪ੍ਰਤਾਪ ਸੂਰਜ ਗਰੰਥ ਇਨ੍ਹਾਂ ਦੇ ਹੀ ਵੰਸ਼ ਵਿਚੋਂ ਸਨ। ਮਈ ੧੯੭੪ ਤਕ ਗੁ: ਗਜ਼ਟ ਇੰਜ ਹੀ ਲਿਖਦਾ ਰਿਹਾ ਪ੍ਰੰਤੂ 'ਫੇਰ ਆਇਦ-ਦਰੁਸਤ ਆਇਦ' ਅਨੁਸਾਰ ਮਈ ੧੯੭੫ ਤੋਂ ਆਪਦਾ ਜਨਮ ਪਿੰਡ ਖੁੜੀਆ (ਅੰਬਾਲਾ) ਤੋਂ ਬਦਲ ਕੇ ਦਵਾਰਕਾ ਦਾ ਕਰ ਦਿੱਤਾ ਗਿਆ ਹੈ ਅਤੇ ਆਪ ਦੀ ਭਾਈ ਸੰਤੋਖ ਸਿੰਘ ਜੀ ਦੇ ਪੂਰਵਜ ਹੋਣ ਵਾਲੀ ਗੱਲ ਵੀ

ਕੱਟ ਦਿੱਤੀ ਗਈ ਹੈ। ਅੱਜ ਤੀਕ ਤਾਂ ਇਹ ਵੇਖਣਾ ਵਿੱਚ ਹੀ ਆ ਰਿਹਾ ਹੈ—ਅਗੋਂ ਬਾਰੇ ਗੁਰੂ ਮਹਾਰਾਜ ਜਾਣੇ।

ਸ੍ਰੀ ਦਸਮੇਸ਼ ਪਿਤਾ ਜੀ ਦੇ ਜੋਤੀ ਜੋਤ ਸਮਾਉਣ ਤੋਂ ਕਰੀਬ ੪੨ ਵਰ੍ਹੇ ਬਾਦ ਲਿਖਿਆ ਗਿਆ ਗਰੰਥ 'ਗੁਰ ਬਿਲਾਸ ਪਾਤਸ਼ਾਹੀ ੧੦' (ਕ੍ਰਿਤ ਭਾਈ ਕੋਇਰ ਸਿੰਘ ਜੀ), 'ਸ੍ਰੀ ਗੁਰੂ ਪੰਥ ਪ੍ਰਕਾਸ਼' (ਕ੍ਰਿਤ ਭਾਈ ਰਤਨ ਸਿੰਘ ਜੀ ਭੰਗੂ) ਅਤੇ 'ਗੁਰਪ੍ਰਤਾਪ ਸੂਰਜ' (ਕ੍ਰਿਤ ਭਾਈ ਸੰਤੋਖ ਸਿੰਘ ਜੀ) ਆਦਿ ਪ੍ਰਮਾਣੀਕ ਗਰੰਥਾਂ ਵਿਚ ਪੰਜ ਪਿਆਰੇ ਲਾਹੌਰ, ਹਸਤਨਾਪੁਰ, ਜਗਨ ਨਾਥ ਪੁਰੀ, ਬਿਦਰ ਅਤੇ ਦਵਾਰਕਾ ਦੇ ਹੀ ਲਿਖੇ ਮਿਲਦੇ ਹਨ। ਇਹ ਤਾਂ ਬਾਦ ਵਿਚ ਪਤਾ ਨਹੀਂ ਕਿਸ ਦੇ ਆਧਾਰ ਉਤੇ ਭਾਈ ਠਾਕੁਰ ਸਿੰਘ ਨਾਮਕ ਇਕ ਗਿਆਨੀ ਜੀ ਨੇ 'ਗੁਰਦੁਆਰਾ ਦਰਸ਼ਨ' ਨਾਮੀ ਪੁਸਤਕ ਵਿਚ ਇਨ੍ਹਾਂ ਨੂੰ ਪਿੰਡ ਡੱਲਾ, ਜਟਵਾੜਾ, ਸੰਗਤਪੁਰ (ਪਟਿਆਲਾ), ਨੰਗਲ ਸ਼ਹੀਦਾਂ (ਹੁਸ਼ਿਆਰਪੁਰ) ਅਤੇ ਬੂੜੀਆ (ਅੰਬਾਲਾ) ਦੇ ਬਣਾ ਦਿੱਤਾ ਅਤੇ ਗਿ: ਠਾਕਰ ਸਿੰਘ ਜੀ ਦੀ ਪੁਸਤਕ ਨੂੰ ਆਧਾਰ ਬਣਾ ਕੇ ਮਗਰਲੇ ਵਿਦਵਾਨ ਵੀ ਮੱਖੀ ਤੇ ਮੱਖੀ ਮਾਰਦੇ ਚਲੇ ਗਏ ਜਿਸ ਦੇ ਪ੍ਰਮਾਣ ਅਸੀਂ ਪਿਛੇ ਪੇਸ਼ ਕਰ ਚੁਕੇ ਹਾਂ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ 'ਇਨਸਾਈਕਲੋਪੀਡੀਆ ਇਨ ਸਿੱਖਇਜ਼ਮ' ਵਿਭਾਗ ਦੇ ਉੱਚ ਅਧਿਕਾਰੀ ਮੇਜਰ ਗੁਰਮੁਖ ਸਿੰਘ ਜੀ (ਰੀਟਾਇਰਡ) ਇਕ ਵੇਰ ਹੁਸ਼ਿਆਰਪੁਰ ਦੇ ਪਿੰਡ ਨੰਗਲ ਸ਼ਹੀਦਾਂ ਵਿਖੇ ਉਚੇਚੇ ਤੌਰ ਤੇ ਇਹ ਨਿਰਣਾ ਲੈਣ ਲਈ ਪੁਜੇ ਕਿ ਕੀ ਗਿ: ਠਾਕਰ ਸਿੰਘ ਜੀ ਅਤੇ ਗੁਰਦੁਆਰਾ ਗਜ਼ਟ ਆਦਿ ਦੀਆਂ ਲਿਖਤਾਂ ਮੁਤਾਬਕ ਪਿਆਰੇ ਭਾਈ ਸਾਹਿਬ ਸਿੰਘ ਜੀ ਇਸੇ ਪਿੰਡ ਦੇ ਵਾਸੀ ਸਨ ਜਾਂ ਕਿ ਦੂਰ ਦੱਖਣ ਦੇ ਨਗਰ ਬਿਦਰ ਦੇ? ਪ੍ਰੰਤੂ ਖੋਜ ਕੀਤਿਆਂ ਪਹਾੜ ਪੁਟਿਆ ਚੂਹਾ ਨਿਕਲਣ ਵਾਲੀ ਗੱਲ ਹੀ ਬਣੀ। ਇਸ ਪਿੰਡ ਵਿਚ ਇਕ 'ਸਾਹਿਬ ਸਿੰਘ' ਨਾਮੀ ਵਿਅਕਤੀ ਹੋਏ ਤਾਂ ਜ਼ਰੂਰ ਹਨ ਪ੍ਰੰਤੂ ਇਨ੍ਹਾਂ ਦਾ ਸ੍ਰੀ ਦਸਮੇਸ਼ ਪਿਤਾ ਜੀ ਦੇ ਪੰਜ ਪਿਆਰਿਆਂ ਨਾਲ ਦੂਰ ਦਾ ਸਬੰਧ ਵੀ ਕਾਇਮ ਨਹੀਂ ਹੁੰਦਾ। ਪਿੰਡ ਦੇ ਬੰਦੋਬਸਤ ਕਾਗਜ਼ਾਂ ਵਿਚ ਪਿੰਡ ਵਾਸੀਆਂ ਦਾ ਛੇ ਪੀੜ੍ਹੀਆਂ ਤੱਕ ਦਾ ਸ਼ਜਰਾ ਦਿੱਤਾ ਹੋਇਆ ਹੈ, ਇਥੇ ਭਾਈ ਸਾਹਿਬ ਸਿੰਘ ਦੇ ਮਾਤਾ ਪਿਤਾ ਦਾ ਕੋਈ ਜ਼ਿਕਰ ਨਹੀਂ ਬਲਕਿ ਉਸ ਨੂੰ ਕੇਵਲ ਬੁੱਧ ਸਿੰਘ ਦਾ ਪਿਤਾ ਕਰਕੇ ਲਿਖਿਆ ਹੈ। ੧੮੪੬ ਦੀ ਮਿਸਲ ਵਿਚ ਇਸ ਬੁੱਧ ਸਿੰਘ ਦੀ ਉਮਰ ੫੦ ਸਾਲ ਦੇ ਲਗਭਗ ਲਿਖੀ ਹੋਈ ਹੈ। ਇਸ ਹਿਸਾਬ ਮੁਤਾਬਕ ਬੁੱਧ ਸਿੰਘ ਦਾ ਜਨਮ ੧੭੯੬-੯੭ ਦਾ ਬਣਦਾ ਹੈ। ਉਧਰ ਪਿਆਰੇ ਭਾਈ ਸਾਹਿਬ ਸਿੰਘ ਜੀ ਤਾਂ ੧੭੦੪ ਈਸਵੀ ਵਿਚ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਚੁਕੇ ਸਨ। ਇਸ ਪ੍ਰਕਾਰ ੧੭੯੬-੯੭ ਵਿਚ ਨੰਗਲ ਸ਼ਹੀਦਾਂ ਵਿਖੇ ਪੈਦਾ ਹੋਣ ਵਾਲਾ ਬੁਧ ਸਿੰਘ ਕਿਸੇ ਹੋਰ ਸਾਹਿਬ ਸਿੰਘ ਦਾ ਪੁਤਰ ਤਾਂ ਹੋ ਸਕਦਾ ਹੈ, ਪ੍ਰੰਤੂ ਪਿਆਰੇ ਭਾਈ ਸਾਹਿਬ ਸਿੰਘ ਜੀ ਦਾ ਬਿਲਕੁਲ ਨਹੀਂ। ਜੇਕਰ ਮੰਨੀਏ ਕਿ ਭਾਈ ਸਾਹਿਬ ਚਮਕੌਰ ਦੀ ਜੰਗ ਵਿਚ ਸ਼ਹੀਦ ਹੋਏ, ਤਾਂ ਵੀ ਬੁੱਧ ਸਿੰਘ ਦੇ ਜਨਮ ਸਮੇਂ ਆਪਦੀ ਆਯੂ ੧੩੧-੩੨ ਸਾਲ ਦੇ ਕਰੀਬ ਹੋਣਾ—ਇਕ ਅਤੀ ਅਸੰਭਵ ਗੱਲ ਲੱਗਦੀ ਹੈ।

ਗੱਲ ਕੀ—ਪੰਜ ਪਿਆਰਿਆਂ ਨੂੰ ਉੱਤਰੀ ਭਾਰਤ ਦੇ ਵਾਸੀ ਬਣਾਣ ਲਈ ਅਟਕਲ ਪੱਚੂ ਹੀ ਮਾਰੇ ਗਏ ਲੱਗਦੇ ਹਨ ਅਤੇ ਇਨ੍ਹਾਂ ਨਿਰਾਲੀਆਂ ਖੋਜਾਂ ਉਤੇ ਵਿਸ਼ਵਾਸ਼ ਕਰਨ ਦੀ ਬਿਲਕੁਲ ਲੋੜ ਨਹੀਂ ਹੈ।

ਹੁਣ ਲਗਦੇ ਹੱਥ ਹਾਲ ਵਿਚ ਹੀ ਹੋਈ ਇਕ ਹੋਰ ਦੁਰਲੱਭ ਖੋਜ ਦੀ ਖਬਰ ਵੀ ਸੁਣ ਲਵੋ। ਉਹ ਇਹ ਕਿ ਪਿਆਰੇ ਭਾਈ ਧਰਮ ਸਿੰਘ ਜੀ ਦਾ ਜਨਮ ਅਸਥਾਨ ਇਕ ਸੀਸੀ ਨਗ੍ਰਾ, ਡਾਕ-ਬੀੜ ਢੰਡਾਨ (ਨੇੜੇ ਪਿੰਡ ਤਲਵੰਡੀ ਰਾਣਾ, ਜ਼ਿਲ੍ਹਾ ਹਿਸਾਰ, ਹਰਿਆਣਾ) ਵਿਖੇ ਵੀ ਪ੍ਰਗਟ ਹੋ ਚੁੱਕਾ ਹੈ ਅਤੇ ਇਸ ਖੁਸ਼ਖਬਰੀ ਦੀ ਸੂਚਨਾ ਟਰੈਕਟਾਂ ਆਦਿ ਰਾਹੀਂ ਸੰਗਤਾਂ ਤੀਕ ਪਹੁੰਚਾਈ ਜਾ ਰਹੀ ਹੈ। ਹਿਸਾਰ—ਟੋਹਾਣਾ ਸੜਕ ਉਤੇ ਹਿਸਾਰ ਤੋਂ ੧੦ ਕਿਲੋਮੀਟਰ ਦੂਰ ਪ੍ਰਗਟ ਹੋਏ ਇਸ ਅਸਥਾਨ ਉਤੇ ਗੁਰਦੁਆਰਾ ਸ੍ਰੀ ਧਰਮਗੜ੍ਹ ਸਾਹਿਬ ਦੀ ਉਸਾਰੀ ਵੀ ਬੜੇ ਜ਼ੋਰਾਂ ਸ਼ੋਰਾਂ ਨਾਲ ਆਰੰਭ ਹੋ ਚੁੱਕੀ ਹੈ ਅਤੇ ਸੰਗਤਾਂ ਨੂੰ ਮਾਇਆ ਦੇ ਗੱਫੇ ਅਰਦਾਸ ਕਰਾਣ ਲਈ ਅਪੀਲਾਂ ਕੀਤੀਆਂ ਜਾ ਰਹੀਆਂ ਹਨ।

ਐਮ. ਸੀ. ਪ੍ਰਿੰਟਰਜ਼-ਲੁਧਿਆਣਾ ਰਾਹੀਂ ਛਪੇ ਇਕ ਟਰੈਕਟ ਵਿਚ ਦੱਸਿਆ ਗਿਆ ਹੈ ਕਿ—"ਮਈ ੧੯੭੬ ਵਿਚ ਮਾਤਾ ਗੁਰਦੇਵ ਕੌਰ ਜੀ ਜੋ ਬਨਾਰਸ ਰਹਿੰਦੇ ਹਨ, ਹਿਸਾਰ ਆਏ (ਇਥੇ ਆਪ ਆਪਣੀ ਸਪੁਤਰੀ ਦੇ ਘਰ, ਜੋ ਕਿ ਹਰਿਆਣਾ ਐਗਰੀਕਲਚਰਲ ਯੂਨੀਵਰਸਿਟੀ ਵਿਚ ਹੈ, ਆਮ ਆਉਂਦੇ ਰਹਿੰਦੇ ਹਨ) ਤੇ ਬੀੜ ਢੰਡਾਨ ਵਿਚ ਸ: ਪ੍ਰੀਤਮ ਸਿੰਘ ਦਾ ਘਰ ਪੁਛਦੇ ਪੁੱਛਦੇ ਪਹੁੰਚੇ। ਉਨ੍ਹਾਂ ਪੁਛਿਆ ਕਿ ਇਥੇ ਕੋਈ ਇਤਿਹਾਸਕ ਗੁਰਦੁਆਰਾ ਹੈ? ਉੱਤਰ ਨਾਂਹ ਵਿਚ ਮਿਲਣ ਤੇ ਵਾਪਸ ਪਰਤ ਗਏ।"........" ਆਪ ਨੂੰ ਦਸਮ ਪਾਤਸ਼ਾਹ ਵਲੋਂ ਇਸ ਅਸਥਾਨ ਨੂੰ ਪ੍ਰਗਟ ਕਰਨ ਦੀ

ਫਿਰ ਪ੍ਰੇਰਨਾ ਹੋਈ। ਪਹਿਲੀ ਅਗਸਤ ੧੯੬੧ ਨੂੰ ਜਦੋਂ ਉਹ ਗੁਰੂ ਗਰੰਥ ਸਾਹਿਬ ਦੀ ਤਾਬਿਆ ਬੈਠੇ ਹੋਏ ਸਨ ਤਾਂ ਦਸਮ ਪਿਤਾ ਜੀ ਨੇ ਹੁਕਮ ਕੀਤਾ—"ਜਿਸ ਪ੍ਰੀਤਮ ਸਿੰਘ ਦੇ ਘਰ ਕੁਝ ਸਾਲ ਪਹਿਲਾ ਗਈ ਸੀ, ਉਥੇ ਹੀ ਫਿਰ ਜਾਹ। ਉਸਦੇ ਘਰ ਦੇ ਨੇੜੇ ਖੇਤ ਵਿਚ ਇਕ ਛੋਟਾ ਜਿਹਾ ਗੁਰਦੁਆਰਾ ਹੈ, ਉਹ ਭਾਈ ਧਰਮ ਸਿੰਘ ਜੀ ਦਾ ਜਨਮ ਅਸਥਾਨ ਹੈ, ਜਾ ਕੇ ਉਸ ਅਸਥਾਨ ਨੂੰ ਪ੍ਰਗਟ ਕਰ।" ਲਿਖਿਆ ਹੈ ਕਿ—ਸਤਿਗੁਰੂ ਜੀ ਦਾ ਹੁਕਮ ਮੰਨਦੇ ਹੋਏ ਮਾਤਾ ਜੀ ਤਿੰਨ ਅਗਸਤ ਨੂੰ ਫਿਰ ਸ੍ਰ. ਪ੍ਰੀਤਮ ਦੇ ਘਰ ਪੁੱਜੇ ਤੇ ਕਲਗੀਧਰ ਪਾਤਸ਼ਾਹ ਜੀ ਦਾ ਹੁਕਮ ਸੁਣਾਇਆ। ਖੇਤ ਵਿਚਲੇ ਗੁਰਦੁਆਰੇ ਪੁਜ ਕੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਚਰਨਾਂ ਵਿਚ ਬੈਠ ਗਏ। ਇਥੇ ਆਪ ਨੇ ਨੇਤ੍ਰ ਬੰਦ ਕੀਤੇ ਤਾਂ ਬਾਲਕ ਰੂਪ ਵਿਚ ਭਾਈ ਧਰਮ ਸਿੰਘ ਜੀ ਅਤੇ ਉਨ੍ਹਾਂ ਦੇ ਮਾਤਾ ਜੀ ਦੇ ਦੀਦਾਰ ਹੋਏ ਅਤੇ ਫਿਰ ਸਤਿਗੁਰਾਂ ਨੂੰ ਵੰਦਨਾ ਕਰਕੇ ਭਾਈ ਧਰਮ ਸਿੰਘ ਜੀ ਦੇ ਪੰਜਾ ਪਿਆਰਿਆ ਦੇ ਰੂਪ ਵਿਚ ਵੀ ਦਰਸ਼ਨ ਕੀਤੇ। ...੧੩ ਅਪਰੈਲ ੧੯੬੨ ਦੀ ਵੈਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਨੇ ਗੁਰਦੁਆਰਾ ਸ੍ਰੀ ਧਰਮਗੜ੍ਹ ਸਾਹਿਬ ਦੀ ਨਵੀਂ ਇਮਾਰਤ ਦੀ ਨੀਂਹ ਰੱਖੀ। ਅੱਜ ਇਥੇ ੫੦ ਫੁਟ ਉੱਚਾ ਨਿਸ਼ਾਨ ਸਾਹਿਬ ਝੂਲ ਰਿਹਾ ਹੈ ਅਤੇ ਹਰ ਪੰਚਮੀ ਨੂੰ ਭਾਰੀ ਦੀਵਾਨ ਸਜਦਾ ਹੈ।"

ਇਸੇ ਪ੍ਰਕਾਰ ਉੱਦਮ ਜਾਰੀ ਰਿਹਾ ਤਾਂ ਪਿੰਡ ਭੱਲਾ, ਸੰਗਤਪੁਰਾ, ਨੰਗਲ ਸ਼ਹੀਦਾਂ ਅਤੇ ਬੂੜੀਆਂ ਵਿਖੇ ਬਾਕੀ ਪਿਆਰਿਆਂ ਦੇ ਜਨਮ ਅਸਥਾਨਾਂ ਦੀਆਂ ਯਾਦਗਾਰਾਂ ਵੀ ਜਲਦੀ ਹੀ ਕਾਇਮ ਹੋ ਜਾਣਗੀਆਂ ਅਤੇ ਪੰਜਾਂ ਪਿਆਰਿਆਂ ਨਾਲ ਜੁੜੇ ਲਾਹੌਰ, ਦਵਾਰਕਾ, ਜਗਨ ਨਾਥ ਪੁਰੀ ਤੇ ਬਿਦਰ ਆਦਿ ਨਗਰਾਂ ਦੇ ਨਾਮ ਇਤਿਹਾਸ ਦੇ ਪੰਨਿਆਂ ਵਿਚੋਂ ਸਹਿਜੇ ਸਹਿਜੇ ਅਲੋਪ ਕਰ ਦਿਤੇ ਜਾਣਗੇ।

—ਤਾਂ ਕੀ ਅਸੀਂ ਗੌਰਵਮਈ ਸਿਖ ਇਤਿਹਾਸ ਦਾ ਨਖ ਸ਼ਿਖ ਵਿਗਾੜਨ ਦੇ ਮੰਤਵ ਨਾਲ ਕੀਤੀਆਂ ਜਾ ਰਹੀਆਂ ਨਿੱਤ ਨਵੀਆਂ ਖੋਜਾਂ ਨੂੰ ਅੱਖਾਂ ਮੁੰਦ ਕੇ ਬਰਦਾਸ਼ਤ ਕਰਦੇ ਰਹਾਂਗੇ? ਨਹੀਂ, ਇਸ ਸਬੰਧੀ ਜ਼ਰੂਰ ਹੀ ਗੰਭੀਰਤਾ ਨਾਲ ਕੁਝ ਸੋਚਣਾ ਹੋਵੇਗਾ—

ਕੌਮ ਕੀ ਫਿਕਰ ਕਰ ਨਾਦਾਨ, ਮੁਸੀਬਤ ਆਨੇ ਵਾਲੀ ਹੈ
ਤੇਰੀ ਬਰਬਾਦੀਓਂ ਕੇ ਮਸ਼ਵਰੇ ਹੈਂ ਆਸਮਾਨੋਂ ਮੇਂ

×

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ



ਸਤਿਗੁਰੂ ਜਗਜੀਤ ਸਿੰਘ ਜੀ

(ਲੜੀ ਜੋੜਨ ਲਈ ਵਰਿਆਮ ਦਾ ਮਾਰਚ ੧੯੯੫ ਅੰਕ ਦੇਖੋ)

## ੧੧ ਸਤੰਬਰ ੧੯੭੮ ਸੋਮਵਾਰ ਸ੍ਰੀ ਭੈਣੀ ਸਾਹਿਬ ਚਲਦਾ ਪਰਸੰਗ : ਮੇਲਾ ਜਪ-ਪ੍ਰਯੋਗ

ਵਿਦੇਸ਼ਾਂ ਚੋਂ ਕੁਝ ਪਰਵਾਰ ਇਸ ਮੇਲੇ ਵਿਚ ਆਏ ਹਨ। ਸੇਠ ਪਿਆਰਾ ਸਿੰਘ ਅਤੇ ਪਰਵਾਰ ਬੈਂਕੌਕ ਤੋਂ, ਸ. ਸਰਵਣ ਸਿੰਘ ਭਾਨਾ ਅਤੇ ਪਰਵਾਰ (ਬੀਰ ਪਿੰਡੀਏ) ਸਟਾਕ ਆਨ ਐਂਡ, ਇੰਗਲੈਂਡ ਤੋਂ, ਸ. ਕਰਤਾਰ ਸਿੰਘ ਅਤੇ ਪਰਵਾਰ ਥਾਈਲੈਂਡ ਵਿਚੋਂ, ਸੇਠ ਅਜੀਤ ਸਿੰਘ ਬੈਂਕੌਕ ਤੋਂ, ਇਕ ਹੋਰ ਪਰਵਾਰ ਇੰਗਲੈਂਡ ਤੋਂ।

### ਮਾਨ ਯੋਗ ਜਥੇਦਾਰ

ਭੈਣੀ ਸਾਹਿਬ ਵਾਲੇ ਡਿਉਢੀ ਵਾਲੇ ਚੌਕ ਵਿਚ ਅਤੇ ਹਰੀ ਮੰਦਿਰ ਨਾਲ ਦੀ ਬੋਹੜ ਵਾਲੀ ਖੁਲ੍ਹੀ ਜਗਾਹ ਵਿਚ, ਇਕੋ ਸਮੇਂ ਹਲੇ ਦੋ ਦੋ ਦੀਵਾਨਾਂ ਦੀ ਵਿਵਸਥਾ ਹੈ। ਰਾਤ ਭਰ ਤੇ ਦਿਨ ਦੇ ਹਜ਼ੂਰੀ ਵਿਚ ਹੋਣ ਵਾਲੇ ਦੀਵਾਨਾਂ ਤੋਂ ਇਲਾਵਾ ਕੀਰਤਨ ਜਾਰੀ ਰਹੇਗਾ। ਪੰਡਿਤ ਦੱਯਾਲ ਸਿੰਘ ਜੀ ਸਤਿਗੁਰਾਂ ਤੋਂ ਮਨਜ਼ੂਰੀ ਲੈ ਕੇ ਹੇਠਾਂ ੨-੩,੪-੪ ਜਥੇਦਾਰਾਂ ਦੇ ਨਾਮ ਐਲਾਨ ਕਿੰਦੇ ਹਨ। ਇਸੇ ਅਨੁਸਾਰ ਇਹ ਜਥੇਦਾਰ ਕੀਰਤਨ ਕਰਦੇ ਹਨ। ਜਥੇਦਾਰਾਂ ਦੀ ਬਦਲੀ ਸੂਬਾ ਮੇਲਾ ਸਿੰਘ ਜੀ ਕਰੀਨ ਵਾਲੇ ਉਨ੍ਹਾਂ ਬਾਰੇ ਜਾਣਕਾਰੀ ਦੇ ਕੇ ਕਰਦੇ ਕਰਵਾਂਦੇ ਹਨ।

ਇਨ੍ਹਾਂ ਜਥੇਦਾਰਾਂ ਨੂੰ ਇਸ ਜਪ ਪ੍ਰਯੋਗ ਮੇਲੇ ਵਿਚ ਕੀਰਤਨ ਦਾ ਅਵਸਰ ਮਿਲਿਆ :

੧. ਸੂਬਾ ਮੇਲਾ ਸਿੰਘ ਜੀ
੨. ਸੂਬਾ ਅਮਰੀਕ ਸਿੰਘ ਜੀ ਮਹਿਤਪੁਰ
੩. ਜਥੇਦਾਰ ਪਿਆਰਾ ਸਿੰਘ ਹੁਸ਼ਿਆਰਪੁਰੀ
੪. ,, ਨਿਰੰਜਣ ਸਿੰਘ ਕੱਕੜ
੫. ,, ਮੇਵਾ ਸਿੰਘ ਸੰਤ ਨਗਰ
੬. ,, ਪ੍ਰੀਤਮ ਸਿੰਘ ਪੱਧਰੀ
੭. ,, ਸੁਹੇਤ ਸਿੰਘ ਹੁਸ਼ਿਆਰਪੁਰੀ
੮. ,, ਇਕਬਾਲ ਸਿੰਘ ਅੰਮ੍ਰਿਤਸਰ ਵਲਾਂ
੯. ,, ਇੰਦਰ ਸਿੰਘ ਗਿੱਲਾਂਵਾਲਾ
੧੦. ,, ਗੁਰਚਰਨ ਸਿੰਘ ਸੰਤ ਨਗਰ
੧੧. ,, ਦਲੀਪ ਸਿੰਘ ਸੰਤ ਨਗਰ
੧੨. ,, ਮੰਸਾ ਸਿੰਘ ਚੁਗਾਵਾਂ
੧੩. ,, ਗਿਆਨ ਸਿੰਘ ਬਹਾਦਰ ਸੈਨ
੧੪. ,, ਸੰਤ ਸਿੰਘ ਤਤੌਲਿਆਂ ਵਾਲੀ
੧੫. ,, ਭਗਵਾਨ ਸਿੰਘ ਮਜੀਠੀ
੧੬. ,, ਬਹਾਦਰ ਸਿੰਘ ਤਤੌਲਿਆਂ ਵਾਲੀ
੧੭. ,, ਦਲਵਿੰਦਰ ਸਿੰਘ ਪੱਟੀ ਕ੍ਰਿਪਾਲ
੧੮. ,, ਗੁਰਦਿਆਲ ਸਿੰਘ ਨੰਦਲੀ

੧੯. ,, ਕੁਲਦੀਪ ਸਿੰਘ ਪ੍ਰਤਾਪ ਨਗਰ
੨੦. ,, ਸੇਵਾ ਸਿੰਘ ਮੰਡੀ (ਹਿਮਾਚਲ)
੨੧. ,, ਬਹਾਦਰ ਸਿੰਘ ਸਿਹੌਗਮ
੨੨. ,, ਸੁਮਸ਼ੇਰ ਸਿੰਘ ਅਮਰਾਸਰ
੨੩. ਮਾ: ਕਪੂਰ ਸਿੰਘ ਜੀਵਨ ਨਗਰ
੨੪. ਜਥੇਦਾਰ ਬਲਵਾਰ ਸਿੰਘ ਭੰਬੂਰ
੨੫. ,, ਹਜਾਰਾ ਸਿੰਘ ਲਪਨਊ
੨੬. ,, ਨਿਰੰਜਨ ਸਿੰਘ ਟਮਕੌਦੀ
੨੭. ,, ਬਲਵੰਤ ਸਿੰਘ ਕਪੂਰਾ
੨੮. ,, ਇੰਦਰ ਸਿੰਘ ਸਰਗਾ
੨੯. ,, ਸੇਵਾ ਸਿੰਘ ਭਗਤਾ
੩੦. ,, ਨਾਹਰ ਸਿੰਘ ਲੁਧਿਆਣਾ
੩੧. ,, ਗੁਰਬਚਨ ਸਿੰਘ ਚਰਾਂਦ
੩੨. ,, ਨਿਰੰਜਣ ਸਿੰਘ ਫੈਂਗਣਪੁਰ

## ੧੨ ਸਤੰਬਰ ੧੯੭੮ ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਮੇਲਾ)

### ਸੰਤ ਨਗਰੀਆਂ ਦਾ ਵਾਰਾ

੩ ਵਜੇ ਅੰਮ੍ਰਿਤ ਵੇਲੇ ਤੋਂ ਸੰਤ ਦਲੀਪ ਸਿੰਘ ਜਥੇਦਾਰ ਸੰਤ ਨਗਰ ਦੇ ਜਥੇ ਵਲੋਂ ਆਸਾ ਦੀ ਵਾਰ ਦਾ ਕੀਰਤਨ ਢਾਢਾ-ਢੰਗ ਨਾਲ ਗਾਇਆ ਜਾ ਰਿਹਾ ਹੈ। ਉਚੀਆਂ ਸੁਰਾਂ ਦਾ ਮੁਕਾਬਲਾ ਹੈ। ਜਥੇਦਾਰ ਗਿਆਨ ਸਿੰਘ ਬਹਾਦਰਗੜ੍ਹ ਵੀ ਕੀਰਤਨ ਵਿਚ ਭਾਈਵਾਲ ਹਨ। ਸੰਤ ਬਲੀ ਸਿੰਘ (ਬੁਢੀ ਮਾੜੀ) ਚਾਮਪਰ ਹਾਰਮੋਨੀਅਮ ਤੇ ਸੰਤ ਗੁਰਮੁਖ ਸਿੰਘ ਸੰਤ ਨਗਰ ਦੀ ਢੋਲਕੀ ਜਰੀਤਿਆਂ ਨੂੰ ਚਿਤੰਨ ਕਰਦੀ ਸੁਆਦ ਦਿੰਦੀ ਜਾ ਰਹੀ ਹੈ ਹੋਰ ਕੀਰਤਨ ਸਹਾਇਕ ਹਨ: ਸ. ਸਾਧੂ ਸਿੰਘ (ਬੁਢੀ ਮਾੜੀ) ਰਾਮਪੁਰ, ਸੰਤ ਕੁਲਦੀਪ ਸਿੰਘ ਕਗਵਾੜਾ, ਸੰਤ ਲਾਲ ਸਿੰਘ ਸੰਤ ਨਗਰ, ਸੰਤ ਅਵਤਾਰ ਸਿੰਘ ਦਿੱਲੀ, ਸਿ: ਗੁਰਮੁਖ ਸਿੰਘ ਜੀਵਨ ਨਗਰ (ਹਾਲ ਦਿੱਲੀ) ਸੰਤ ਗੁਰਬਖਸ਼ ਸਿੰਘ ਹਰਸੋ, ਸੰਤ ਧਰਮ ਸਿੰਘ ਮੁਕਤਾ ਅਤੇ ਦੋ ਚਾਰ ਸਜੀਰ ਹੋਰ।

ਸ਼ਲੋਕ, ਸ਼ਬਦ ਅਤੇ ਇਹਨਾਂ ਤੇ ਗੁਰਬਾਣੀ ਦੇ ਪ੍ਰਮਾਣ, ਵਾਰ ਦੇ ਸ਼ਲੋਕ ਪਉੜੀਆਂ ਚੜ੍ਹਦੀ ਤੋਂ ਚੜ੍ਹਦੀ ਲੱਅ ਵਿਚ ਚਲ ਰਹੇ ਹਨ।

ਸਿਮ੍ਰਤੀ ਮੰਦਰ ਦੇ ਹਾਲ ਵਿਚ ਹਰ ਪਾਸੇ ਸੰਗਤ ਭਰਪੂਰ ਹੈ। ਮਾਈਆਂ ਬੀਬੀਆਂ ਦੀ ਚੋਖੀ ਗਿਣਤੀ ਵਿਚ ਹਨ। ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਮੰਚ ਦੇ ਸਜੇ ਪਾਸਿਓਂ ਪੁਰਸ਼ ਅਤੇ ਖੱਬੀ ਤਰਫੋਂ ਇਸਤਰੀਆਂ ਆ ਰਹੇ ਹਨ। ਪਹਿਰੇਦਾਰ ਜ਼ਿਮੇਵਾਰੀਆਂ ਨਿਭਾਉਂਦੇ ਮਾਲਾ ਫੇਰਦੇ, ਆਉਣ ਵਾਲਿਆਂ ਨੂੰ ਪਿਆਰ ਨਾਲ ਮੁਨਾਸਬ ਥਾਵਾਂ ਤੇ ਬੈਠਾਉਂਦੇ ਹਨ।

ਰੱਬੀ ਕੀਰਤਨ, ਅੰਮ੍ਰਿਤ ਵੇਲਾ ਅਤੇ ਸਫੇਦ ਬਸਤਰਾਂ ਵਿਚ ਸੁਸਜਤ ਸੰਗਤ ਸਾਤਵਿਕਤਾ ਦਾ ਅਦੁੱਤੀ ਸੰਗਮ ਹੈ। ਅਜਿਹੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਰ ਸਿਖ ਦੀਆਂ ਨਜ਼ਰਾਂ ਦਾ ਕੇਂਦਰੀ ਨੁਕਤਾ ਹੁੰਦੇ ਹਨ।

### ਸਤਿਗੁਰੂ ਦਰਸ਼ਨ

ਸ੍ਰੀ ਸਤਿਗੁਰੂ ਜੀ ਨੇ ਪਹਿਲਾਂ ਮਾਲਾ ਫੇਰੀ ਹੈ। ਅਰਥਾਤ ਚਾਰ ਅਖਰ ਦਾ ਜਾਪ ਕੀਤਾ ਹੈ। ੧੦੮ ਮਣਕਿਆਂ ਦੀ ਮਾਲਾ ਨੂੰ ਸਿਮਰਨ ਕਰਦਿਆਂ ਇਕ ਇਕ ਮਣਕੇ ਉਤੇ ੧੦੮-੧੦੮ ਵਾਰ ਭਜਨ ਕੀਤਾ ਹੈ। ਇਸ ਦਾ ਹਿਸਾਬ ਮਾਲਾ ਦਾ ਸਾਮਣ ਰਖਦਾ ਹੈ। ਸਿਮਰਨ ਉਪਰੰਤ ਕੁਝ ਬਾਣੀਆਂ ਦਾ ਪਾਠ ਕੀਤਾ ਹੈ। ਰੋਜ਼ਾਨਾ ਨੇਮ ਨੂੰ ਨੇਪਰੇ ਚਾੜ ਕੇ ਸੇਵਾ ਵਿਚ ਪੇਸ਼ ਹੋਈਆਂ ਅਰਦਾਸਾਂ (ਬੇਨਤੀ-ਪੱਤਰਾਂ) ਨੂੰ ਵੀ ਪੜ੍ਹਿਆ ਹੈ ਜੁ ਸਿਖਾਂ ਸੇਵਕਾਂ ਵਲੋਂ ਕਿਸੇ ਦੁਖ-ਦਰਦ, ਰੋਗ-ਸੋਗ, ਮਾਇਆ-ਪੁਤਰ ਪ੍ਰਾਪਤੀ ਆਦਿ ਬਾਰੇ ਆਖੀਆਂ ਹਨ।

ਪੰ: ਗੋਪਾਲ ਸਿੰਘ ਆਪ ਜੀ ਦੇ ਸਜੇ ਮੰਚ ਦੇ ਪਿਛਵਾੜੇ ਬੈਠੇ ਹੋਏ ਹਨ। ਉਹਨਾਂ ਨੂੰ ਪੱਤਰਾਂ ਉਤੇ ਇਕ ਇਕ ਦੋ ਦੋ ਸੰਕੇਤਕ ਸ਼ਬਦ ਲਿਖ ਕੇ ਦਿਤੇ ਜਾ ਰਹੇ ਹਨ।

ਵਾਰ ਦੀ ਅਰਦਾਸ ਉਪਰੰਤ ਠਾਕੁਰ ਦਲੀਪ ਸਿੰਘ ਜੀ ਨੇ ਪ੍ਰਬੰਧ ਸੰਬੰਧੀ ਸੰਗਤ ਨੂੰ ਕੁਝ ਦਸਿਆ ਅਤੇ ਫਿਰ ਸੰਤ ਆਤਮਾ ਸਿੰਘ ਸਨਖਤਰਾ ਪੁਸਤਕ ਪਹਿਚੇ ਕਰਵਾਣ ਲਗੇ।

ਸੰਤ ਦਲੀਪ ਸਿੰਘ ਲੁਧਿਆਣਾ ਨੇ 'ਨਿਰੀਖਿਅਕ' ਦੀਆਂ ਕੁਝ ਪ੍ਰਤੀਆਂ ਸਤਿਗੁਰੂ ਜੀ ਦੀ ਭੇਟ ਕੀਤੀਆਂ।

### ਮਾੜੇ ਸਿੰਘਾਂ ਦੀ ਅਰਦਾਸ

ਸਨਖਤਰਾ ਜੀ ਦੀ ਵਿਆਖਿਆ ਚਲਦਿਆਂ ਹੀ ਬਾਰਾਂ ਕੁ ਮਜ਼ਹਬੀ ਸਿੰਘਾਂ ਨੇ ਖੜੇ ਹੋ, ਹੱਥ ਜੋੜ ਕੇ ਗੁਰੂ ਚਰਨਾਂ ਵਿਚ ਬੇਨਤੀ ਕੀਤੀ, ਸ਼ਬਦ ਮੈਂ ਨਹੀਂ ਸੁਣ ਸਕਿਆ। ਇਹਨਾਂ ਦੇ ਉੱਤਰ ਵਿਚ ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਆਦੇਸ਼ ਦਿਤਾ ਕਿ ਉਹ ਇਹਨਾਂ ਦੇ ਡੇਰੇ ਦੀ ਪਰੇਸ਼ਾਨੀ ਦੂਰ ਕਰਨ।

ਐਲਾਨ ਕੀਤਾ ਗਿਆ ਕਿ ਅਜ ੮ ਵਜੇ ਸਵੇਰੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠੀਆਂ ਦਾ ਪਾਠ ਮੁਕਾਬਲਾ ਹੋਵੇਗਾ। ਵਿਸ਼ੇਸ਼ਤਾ ਇਸ ਗੱਲ ਦੀ ਸੀ ਕਿ ਬੀਬੀਆਂ ਵੀ ਸ਼ੁਧ ਪਾਠ ਮੁਕਾਬਲੇ ਵਿਚ ਭਾਗ ਲੈ ਸਕਣਗੀਆਂ।

## ਜਥੇਦਾਰਾਂ ਨੂੰ ਅਪੀਲ

ਪੰ: ਗੋਪਾਲ ਸਿੰਘ ਦੁਆਰਾ ਜਥੇਦਾਰਾਂ ਨੂੰ ਇਕ ਅਪੀਲ ਹੋਈ ਕਿ ਉਹ ੧੦ ਜੋੜੀਆਂ ਛੈਣੇ ਅਤੇ ੨ ਢੋਲਕੀਆਂ ਬਣਵਾਕੇ ਸ੍ਰੀ ਭੈਣੀ ਸਾਹਿਬ ਮੁਸਤਕਿਲ ਤੌਰ ਤੇ ਰਖਣ ਕਿਉਂਕਿ ਅਜ ਕਲ ਜਥੇਦਾਰਾਂ ਤੇ ਜੱਥਿਆਂ ਨੂੰ ਸਾਜ਼ ਉਠਾਕੇ ਲਿਆਣ ਵਿਚ ਅਸੁਵਿਧਾ ਜਾਪਦੀ ਹੈ। ਏਥੇ ਪਏ ਸਾਜ਼ਾਂ ਨਾਲ ਸਹੂਲਤ ਰਹੇਗੀ।

ਉਪਰੰਤ ਦੇਹਧਾਰੀ ਗੁਰੂ ਤੇ ਪੰਡਿਤ ਜੀ ਨੇ ਇਕ ਪ੍ਰਭਾਵਸ਼ਾਲੀ ਤਕਰੀਰ ਕੀਤੀ।

ਨਾਮਧਾਰੀ ਦਰਬਾਰ ਦੀ ਇਕ ਮੀਟਿੰਗ ਦਾ ਵੀ ਅੱਜ ਆਯੋਜਨ ਸੀ।

ਸੰਤ ਆਤਮਾ ਸਿੰਘ ਸਕੱਤਰ ਨੇ ਸੰਤ ਮੋਹਰ ਸਿੰਘ ਕਾਨ੍ਹਪੁਰ ਦੀ ਨਵੀਂ ਪੁਸਤਕ "ਪੁਰਖ ਗੁਰੂ" ਦੀ ਜਾਣਕਾਰੀ ਦਿੰਦਿਆਂ ਪੁਸਤਕ ਦੀ ਪ੍ਰਸੰਸਾ ਕਰਕੇ ਉਸਨੂੰ ਹਰੇਕ ਦੇ ਖਰੀਦਣ ਲਈ ਪ੍ਰੇਰਿਆ।

## ਮਹੱਤਵਪੂਰਨ ਭਾਸ਼ਣ

ਪੰਡਿਤ ਗੋਪਾਲ ਸਿੰਘ ਦੇ ਕਥਨ ਵਿਚੋਂ ਕੁਛ ਪੁਆਇੰਟ ਨੋਟ ਕਰਨ ਤੇ ਜੀ ਕਰ ਆਇਆ ਹੈ। ਉਨ੍ਹਾਂ ਕਿਹਾ:

—ਫੂਕ ਮਾਰਿਆਂ ਪਹਾੜ ਦਾ ਉਡ ਜਾਣਾ, ਥੇਮੋਸਮ ਵੱਲ ਖਿੜ ਜਾਣਾ, ਨਦੀ ਦੇ ਦੋਵਾਂ ਕਿਨਾਰਿਆਂ ਦਾ ਇਕ ਹੋ ਜਾਣਾ, ਅਰਥਾਤ ਮਿਲ ਜਾਣਾ, ਜ਼ਹਿਰ ਪੀਤਿਆਂ ਜ਼ਿੰਦਗੀ ਦਾ ਪ੍ਰਾਪਤ ਹੋਣਾ ਮੰਨਿਆ ਜਾ ਸਕਦਾ ਹੈ। ਪਰ ਇਹ ਨਾ ਮੰਨੋ ਕਿ ਗੁਰੂ ਬਿਨਾਂ ਗਿਆਨ ਹੋ ਸਕਦਾ ਹੈ।

—ਬਾਂ ਪਾਂ ਸਾਰੇ ਨਾਮਧਾਰੀ ੨੧-੯-੭੮ ਨੂੰ ਦੇਹਧਾਰੀ ਗੁਰੂ ਦੀ ਸਥਾਪਨਾ ਦਾ ਦਿਵਸ ਮਨਾਣ ਕਿਉਂਕਿ ਅਸੀਂ ਅਸੂਲੀ ਤੌਰ ਤੇ ਇਸ ਪਰੰਪਰਾ ਦੇ ਵਾਰਸ ਹਾਂ।

—ਪੰਜ ਸੌ ਆਦਮੀ ਜੇ ਮਿਲਕੇ ਮਤਾ ਕਰਨ ਤਾਂ ਉਹ ਗੁਰਮਤਾ ਨਹੀਂ ਹੋ ਸਕਦਾ। ਗੁਰੂ ਦੁਆਰਾ ਪਰਵਾਨ ਕੀਤਾ ਮਤਾ ਹੀ ਗੁਰਮਤਾ ਹੋ ਸਕਦਾ ਹੈ। ਮਤੇ ਪਾਸ ਕਰਨ ਵਾਲੇ ਸਾਰੇ ਦੇਹਧਾਰੀ ਹੀ ਤਾਂ ਹੁੰਦੇ ਹਨ, ਪਰ ਉਹ ਗੁਰੂ ਨਹੀਂ ਹੁੰਦੇ।



ਪੰਡਤ ਗੋਪਾਲ ਸਿੰਘ

—ਜੇ ਗੁਰਬਾਣੀ ਦੇ ਸੰਕਲਨ ਨੇ ਹੀ ਗੁਰੂ ਹੋਣਾ ਸੀ ਤਾਂ ਪੰਜਵੇਂ ਗੁਰੂ ਤੋਂ ਪਿਛੋਂ ਦੂਜੇ ਗੁਰੂਆਂ ਦੀ ਲੋੜ ਕਿਉਂ ਪੈ ਗਈ? ਉਹਨਾਂ ਨੂੰ ਕਿਸ ਆਧਾਰ ਤੇ ਗੁਰੂ ਮੰਨਿਆ ਜਾਂਦਾ ਹੈ। "ਬਾਣੀ ਗੁਰੂ ਗੁਰੂ ਹੈ ਬਾਣੀ" ਤਾਂ ਚੌਥੇ ਗੁਰੂ ਸਾਹਿਬ ਹੀ ਲਿਖ ਗਏ ਸਨ ਫਿਰ ਤਾਂ ਪੰਜਵੇਂ ਸਤਿਗੁਰੂ ਵੀ ਗੁਰੂ ਨਹੀਂ ਬਣਨੇ ਚਾਹੀਦੇ।

—ਗੁਰੂ ਅਰਜਨ ਦੇਵ ਜੀ ਮਹਾਰਾਜ ਬੀੜ ਬੰਨ੍ਹਣ ਦੇ ਪਿਛੋਂ ਵੀ ਸੰਗਤ ਤੋਂ ਮੱਥਾ ਟਿਕਵਾਂਦੇ ਰਹੇ। ਬਾਦ ਚ ਗੁਰੂ ਬੀੜ ਦੇ ਹੁੰਦਿਆਂ ਵੀ, ਗੁਰੂਆਂ ਤੋਂ ਚਲੀ ਆਉਂਦੀ ਮਰਿਆਦਾ ਅਨੁਸਾਰ ਗੁਰੂ ਰੂਪ ਵਿਚ ਮੱਥਾ ਟਿਕਵਾਏ ਗਏ।

—ਗੁਰੂ ਗੋਬਿੰਦ ਸਿੰਘ ਜੀ ਤੋਂ ੧੦੦ ਸਾਲ ਬਾਅਦ ਵੀ ਕਿਸੇ ਬੀੜ ਉਤੇ 'ਗੁਰੂ ਗ੍ਰੰਥ ਸਾਹਿਬ' ਨਹੀਂ ਲਿਖਿਆ ਗਿਆ, ਪੋਥੀ ਸਾਹਿਬ, ਤਤਕਰਾ ਪੋਥੀ ਦਾ ਗ੍ਰੰਥ, ਸ੍ਰੀ ਗ੍ਰੰਥ ਆਦਿ ਹੀ ਲਿਖਿਆ ਵੇਖਿਆ ਜਾ ਸਕਦਾ ਹੈ।

—ਤਖਤ ਤਾਂ ਕੇਵਲ ਛੇਵੇਂ ਸਤਿਗੁਰੂ ਹਰਿਗੋਬਿੰਦ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਸਥਾਪਤ ਕੀਤਾ ਹੈ ਬਾਕੀ ਦੇ ਤਿੰਨ ਤਖਤ ਗੁਰੂਆਂ ਨੇ ਨਹੀਂ, ਸਿੱਖਾਂ ਨੇ ਹੀ ਬਣਾਏ ਹਨ। ਜਿਵੇਂ ਪੰਜਵਾਂ ਤਖਤ ਤਲਵੰਡੀ ਨੂੰ ਸੰਤ ਫਤਹ ਸਿੰਘ ਜੀ ਨੇ ਘੜਣ ਦਾ ਜਤਨ ਕੀਤਾ। ਜਿਹੜੇ ਸੱਜਣ ਦੇਹਧਾਰੀ ਗੁਰੂ ਤਾਂ ਨਹੀਂ ਮੰਨਦੇ ਪਰ ਗ੍ਰੰਥ ਸਾਹਿਬ ਨੂੰ ਇਕੱਠੇ ਦਸਾਂ ਗੁਰੂਆਂ ਦੀ 'ਦੇਹ' ਮੰਨਦੇ ਹਨ। 'ਪ੍ਰਗਟ ਗੁਰਾਂ ਕੀ ਦੇਹ'

ਕਹਿ ਕੇ ਵੀ 'ਦੇਣ' ਤੋਂ ਨਹੀਂ ਬਚ ਸਕਦੇ । ਮਹਾਨਤਾ ਦੇਣ ਦੀ ਹੀ ਹੈ ।

—ਇਹ ਗੱਲਾਂ, ਸਾਰੀਆਂ ਹੀ ਸਿੱਖ ਸੰਸਥਾਵਾਂ ਦੇ ਵਿਚਾਰਨ ਯੋਗ ਹਨ ।

—ਦੇਹਧਾਰੀ ਗੁਰੂ ਦੀ ਖਿਲਾਫਤ ਕਰਨ ਵਾਲੇ ਭਾਵੇਂ ਲੱਖ ਪੜ੍ਹਦੇ ਪਾਠ, ਇਹ ਵੀ ਮੱਥੇ ਟੇਕਦੇ ਟਿਕਵਾਂਦੇ ਹਨ । ਮੈਂ ਤਖਤੂਪੁਰੇ ਵੇਖਿਆ ਹੈ ਕਿ ਦੀਵਾਨ ਵਿਚ ਸ੍ਰੀ ਗ੍ਰੰਥ ਸਾਹਿਬ ਜੀ ਦੇ ਹੁੰਦਿਆਂ ਸੰਤ ਫਤਹ ਸਿੰਘ ਜੀ ਮੱਥਾ ਟਿਕਵਾਂਦੇ ਰਹੇ ।

੭.੨੫ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ ।

੯ ਵਜੇ ਤੋਂ ਸਿਮ੍ਰਤੀ ਮੰਦਰ ਵਿਚ ਅਤੇ ਰਾਮ ਸਰੋਵਰ ਦੇ ਸਾਹਮਣੇ ਰੁਖਾਂ ਹੇਠ ਹੱਲੇ ਦੇ ਦੀਵਾਨ ਸਜ ਗਏ । ਦੋਹੀਂ ਥਾਈਂ ਲਾਊਡ ਸਪੀਕਰ ਦਾ ਪ੍ਰਬੰਧ ਸੀ । ਕਈ ਮੇਲਿਆਂ ਵਿਚ ਜਥੇਦਾਰਾਂ ਨੂੰ ਬਿਨਾ ਸਪੀਕਰ ਤੋਂ ਹੀ ਦੀਵਾਨ ਲਾਉਣਾ ਪੈਂਦਾ ਰਿਹਾ ਹੈ, ਪਰ ਇਸ ਵਾਰ ਸਪੀਕਰ ਦਾ ਵਿਸ਼ੇਸ਼ ਪ੍ਰਬੰਧ ਸੀ ।

## ਸ਼ੁਧ ਪਾਠ ਮੁਕਾਬਲਾ

੯.੧੫ ਤੋਂ ਗੋਲ ਛੱਪਰ ਵਿਚ ਪਾਠੀਆਂ ਦੇ ਸ਼ੁਧ ਪਾਠ ਦਾ ਮੁਕਾਬਲਾ ਸ਼ੁਰੂ ਹੋ ਗਿਆ । ਬੱਚੀਆਂ ਦਾ ਵੀ ਇਹ ਤਜਰਬਾ ਉਤਸ਼ਾਹ ਹੀ ਸੀ ਕਿ ਅਚਾਨਕ ਕੀਤੇ ਗਏ ਐਲਾਨ ਅਨੁਸਾਰ ਵੀ ਕਾਫੀ ਗਿਣਤੀ ਵਿਚ ਇਮਤਿਹਾਨ ਲਈ ਆ ਗਈਆਂ ।

ਪਾਠ ਮੁਕਾਬਲੇ ਦੇ ਜੱਜ ਸਨ : ਠਾਕਰ ਦਲੀਪ ਸਿੰਘ ਜੀ, ਪੰ: ਗੋਪਾਲ ਸਿੰਘ ਜੀ, ਸੰਤ ਸੁੰਦਰ ਸਿੰਘ ਫਰੀਦ ਜੀ, ਠਾਕੁਰ ਉਦੇ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ । ਥੋੜੇ ਚਿਰ ਬਾਅਦ ਜ਼ਬਾਨੀ ਪਾਠ ਮੁਕਾਬਲੇ ਸਮੇਂ ਠਾਕਰ ਦਲੀਪ ਸਿੰਘ ਜੀ ਦੀ ਥਾਂ ਸ: ਸਾਧੂ ਸਿੰਘ ਕਿਸਾਨ, ਠਾਕਰ ਉਦੇ ਸਿੰਘ ਜੀ ਥਾਂ ਮਾ: ਦਰਸ਼ਨ ਸਿੰਘ ਜੀ ਜੱਜੀ ਲਈ ਆ ਬੈਠੇ । ਮੰਡੀ ਦੇ ਸੰਤ ਸਵਰਨ ਸਿੰਘ ਹਜ਼ਰੋਂ ਵੀ ਜੱਜਾਂ ਵਿਚ ਸ਼ਾਮਲ ਹੋ ਗਏ ।

ਪਾਠ ਸੁਣਨ ਤੋਂ ਪਿਛੋਂ (ਮੈਨੂੰ ਵੀ) ਪਤਾ ਲਗਾ ਕਿ ਬੀਬੀਆਂ ਵੀ ਮਰਦਾਂ ਜਿੰਨਾਂ ਤੇਜ਼, ਸੁਹਣਾ ਤੇ ਸ਼ੁਧ ਪਾਠ ਕਰ ਸਕਦੀਆਂ ਹਨ ।

## ਸ੍ਰੀ ਸਤਿਗੁਰੂ ਜੀ ਪਾਸ

ਇਸ ਭੀੜਾਂ ਤੇ ਰੁਝੇਵਿਆਂ ਭਰੇ ਸਮੇਂ ਵਿਚ ਮੈਂ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਵਿਚ ਨਹੀਂ ਜਾਂਦਾ । ਵੈਸੇ, ਆਪ ਜੀ ਪਾਸ ਅਨੇਕਾਂ ਲੋਕ ਆਉਂਦੇ, ਮਸਲੇ ਦਸਦੇ ਤੇ ਸਤਿਗੁਰੂ ਜੀ ਹੱਲ ਸੁਝਾਂਦੇ ਹਨ । ਕਈ ਸੱਜਣ ਕੇਵਲ ਵਿਸ਼ੇਸ਼ ਦਰਸ਼ਨਾਂ ਦੀ ਗਰਜ਼ ਨਾਲ ਹੀ ਆਉਂਦੇ ਹਨ, ਜੋ ਕਿ ਦਰਸ਼ਨ ਵਹੀਰ ਵਿਚ ਸ਼ਾਮਲ ਹੋਣ ਨੂੰ ਤਸੱਲੀ ਵਾਲੀ ਗੱਲ ਨਹੀਂ ਸਮਝਦੇ ।

ਅਜਿਹੇ ਸਮਾਗਮ ਵਿਚ ਮੈਂ ਅਨੇਕ ਪਰਕਾਰ ਦੇ ਲੋਕਾਂ, ਸੱਜਣਾਂ, ਬਜ਼ੁਰਗਾਂ ਨੂੰ ਮਿਲਦਾ ਅਤੇ ਤੁਰਦਾ ਫਿਰਦਾ ਹਾਂ ।

## ਰਛਪਾਲ ਸਿੰਘ ਪਾਲ

ਦੁਪਹਿਰੇ ਵੇਖਿਆ ਕਿ ਜਲੰਧਰ ਦਾ ਇਕ ਲੋਕ ਗੀਤਕਾਰ ਸ੍ਰੀ ਰਛਪਾਲ ਸਿੰਘ ਪਾਲ ਨਾਮੀ ਜਵਾਨ, ਜੋ ਨਾਮਧਾਰੀ ਖਾਨਦਾਨ ਦਾ ਹੀ ਫਰਜ਼ੰਦ ਹੈ, ਸਤਿਗੁਰੂ ਜੀ ਪਾਸ ਆਇਆ । ਉਸਨੇ ਪਿਛਲੇ ਦਿਨੀਂ ਪਿਤਾ ਦੀ ਮਿਰਤੂ ਤੇ ਗੈਰਨਾਮਧਾਰੀਆਂ ਤੋਂ ਪਾਠ ਕਰਵਾ ਕੇ ਭੋਗ ਪੁਆਇਆ ਸੀ, ਇਸ ਮੌਕੇ ਸ੍ਰੀ ਪਾਲ ਦੇ ਸਿਆਸੀ ਤੇ ਅਕਾਲੀ ਮਿੱਤਰ ਹੀ ਆਏ—ਨਾਮਧਾਰੀ ਕੋਈ ਇਕ ਹੀ ਸੀ । ਅਰਦਾਸ ਦੇ ਮੌਕੇ ਉਸਨੇ ਸ: ਜਗਦੀਸ਼ ਸਿੰਘ "ਵਰਿਆਮ" ਤੋਂ ਬਾਰਾਂ ਪਾਤਸ਼ਾਹੀ ਦੀ ਅਰਦਾਸ ਕਰਵਾਈ ਸੀ । ਬਾਅਦ ਵਿਚ ਜਿਸ ਸਮੇਂ ਸਤਿਗੁਰੂ ਜੀ ਜਲੰਧਰ ਪਧਾਰੇ ਤਾਂ ਸ੍ਰੀ ਪਾਲ ਨੇ ਪਿਤਾ ਦੀ ਮਿਰਤੂ ਬਾਰੇ ਅਰਜ਼ ਕੀਤੀ । ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਪਿਤਾ ਦੀ ਸਦਗਤੀ ਲਈ ਨਾਮਧਾਰੀਆਂ ਤੋਂ ਸ਼ੁੱਧ ਸੰਜਮ ਨਾਲ ਪਾਠ ਕਰਵਾ । ਉਂਜ ਤਾ ਉਹ ਮਹਾਂਪੁਰਸ਼ ਸਨ, ਪਰ ਉਨ੍ਹਾਂ ਦੀ ਭਾਵਨਾ ਨਾਮਧਾਰੀ ਮਰਿਆਦਾ ਅਨੁਸਾਰ ਸੰਸਕਾਰ ਕਰਵਾਣ ਦੀ ਸੀ ।

ਪਾਲ ਨੇ ਆਗਿਆ ਪਰਵਾਨ ਕੀਤੀ ।

ਅਤੇ ਅੱਜ ਉਹ ਤਾਰੀਖ ਲੈਣ ਆਇਆ ਸੀ, ਕਦ ਸਮੇਂ ਗੁਰੂ ਦਰਸ਼ਨ ਕਰਨ ਵਾਸਤੇ । ਸਤਿਗੁਰੂ ਜੀ ਨੇ ਮਹਾਰਾਜ ਜੀ ਨਾਲ ਇਕ ਦਿਨ ਕਿਸ ਗੱਲ ਕੇ ੨੯-੯-੭੮ ਦਿਨੇ ੧੨ ਵਜੇ ਪਹੁੰਚ ਦਾ ਪ੍ਰੋਗਰਾਮ ਬਣਾਇਆ ਅਤੇ ਜਗਦੀਸ਼ ਸਿੰਘ ਦੀ ਡਿਊਟੀ ਲਗੀ ਕਿ ਉਹ ਪਾਠੀ ਭੇਜਣ ਬਾਰੇ ਸੰਤ ਸਤਨਾਮ ਸਿੰਘ (ਦਿੱਲੀ ਵਾਲਾ) ਨਾਲ ਗੱਲ ਕਰੇ ।

ਇੰਜ ਬਹੁਤ ਸਾਰੀਆਂ ਪ੍ਰਾਰਥਨਾਵਾਂ ਵਿਹਾਰੀ, ਸਦਾਚਾਰੀ ਤੇ ਦੂਜੀ ਪਰਕਾਰ ਦੀਆਂ ਜਾਰੀ ਰਹੀਆਂ ।

## ਦੋ ਦੀਵਾਨ

ਮੈਂ ਦੁਪਹਿਰੇ ਹੱਲੇ ਦੇ ਦੋ ਦੀਵਾਨਾਂ ਦਾ ਜਾਇਜ਼ਾ ਲਿਆ । ਸਿਮ੍ਰਤੀ ਮੰਦਰ ਵਿਚ ਸੰਤ ਗਿਆਨ ਸਿੰਘ ਵੀਰੋਕੇ

ਦੀਵਾਨ ਸਜਾਈ ਖੜ੍ਹੇ ਸਨ ।

ਰਵੀ ਮੰਦਰ ਨਾਲ ਦਰੱਖਤਾਂ ਹੇਠ ਜਥੇਦਾਰ ਨਿਰੰਜਨ ਸਿੰਘ ਵਕੜ ਦਾ ਦੀਵਾਨ ਸੀ । ਦੀਵਾਨਾਂ ਨੂੰ ਬਹੁਤ ਵੱਡੀ ਗਿਣਤੀ ਵਿਚ ਲੋਕ ਸੁਣ ਰਹੇ ਸਨ । ਨਾਮਧਾਰੀ ਦੀਵਾਨਾਂ ਦਾ ਨਿਵੇਕਲਾ ਰੰਗ ਏਥੇ ਵੇਖਿਆ ਜਾ ਸਕਦਾ ਸੀ ।

ਦੀਵਾਨ ੨ ਵਜੇ ਤਕ ਜਾਰੀ ਰਹੇ ।

## ਸਿਮ੍ਰਤੀ ਮੰਦਰ ਵਿਚ

ਇਕ ਘੰਟੇ ਦੇ ਵਕਫ਼ੇ ਬਾਅਦ ਸਿਮ੍ਰਤੀ ਮੰਦਰ ਵਿਚ ਸਮੂਹਕ ਨਾਮ ਸਿਮਰਨ ਦੀ ਅਰਦਾਸ ਹੋਈ । ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਖ ਮਾਣਦਿਆਂ ਹਜ਼ਾਰਾਂ ਲੋਕ ਸਿਮਰਨ ਮਗਨ ਸਨ । ਸਮਾਗਮ ਦੀ ਸਮੁਚੀ ਡਿੱਠ ਰੰਗੀ ਪ੍ਰਭਾਵ ਦਿੰਦੀ ਸੀ ।

੪ ਵਜੇ ਰਾਗੀਆਂ ਦਾ ਦੀਵਾਨ ਲਗਾ । ਭਾਈ ਭਜਨਾ ਸਿੰਘ ਭੈਣੀ ਸਾਹਿਬ, ਏਥੋਂ ਦੇ ਸੰਗੀਤ ਵਿਦਿਆਰਥੀ, ਉਸਤਾਦ ਹਰਭਜਨ ਸਿੰਘ ਅਤੇ ਉਸਤਾਦ ਮਹਿੰਦਰ ਸਿੰਘ ਨੇ ਸਤਿਗੁਰੂ ਜੀ ਦੇ ਸਹਿਯੋਗ ਨਾਲ ੫ ਵਜੇ ਤਕ ਕੀਰਤਨ ਕੀਤਾ ।

## ਗਿ: ਮੇਹਰ ਸਿੰਘ ਕੁਰੂਕਸ਼ੇਤਰ

ਫਿਰ ਗਿਆਨੀ ਮੇਹਰ ਸਿੰਘ ਕੁਰੂਕਸ਼ੇਤਰ ਨੇ ੨੦ ਮਿੰਟਾਂ ਲਈ, ਨਾਮਧਾਰੀ ਉਤੇ ਸਤਿਗੁਰੂ ਜੀ ਦੀ ਕ੍ਰਿਪਾ ਉਤੇ ਪ੍ਰਭਾਵਸ਼ਾਲੀ ਤਕਰੀਰ ਕੀਤੀ । ਨੁਕਤੇ :

—ਦੁਨੀਆਂ ਵਿਚ ਸਭ ਤੋਂ ਕੀਮਤੀ ਅਤਰ ਉਹ ਹੈ ਜੋ ਮਿੱਟੀ ਵਿਚ ਤਿਆਰ ਹੁੰਦਾ ਹੈ ।

—ਜਦੋਂ ਮੈਂ ਗੁਰਮਤ ਸੰਗੀਤ ਸੁਣਦਾ ਹਾਂ ਤਾਂ ਮੇਰਾ ਸਿਰ ਵਡੇ ਮਹਾਂਪੁਰਖ ਬਾਬਾ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਝੁਕ ਜਾਂਦਾ ਹੈ ।

—ਜ਼ਿੰਦਗੀ ਹੀ ਅਸਲ ਵਸਤੂ ਹੈ, ਮੌਤ ਕੋਈ ਚੀਜ਼ ਨਹੀਂ ।

—ਬਾਬਾ ਰਾਮ ਸਿੰਘ-ਜੀ ਦਾ ਲੰਗਰ ਸਭ ਤੋਂ ਮਹਾਨ ਹੈ ਜੋ ਇਕਸਾਰ, ਲਗਾਤਾਰ ਤੇ ਹਰ ਕਿਸਮ ਦੇ ਬੰਦੇ ਨੂੰ ਤ੍ਰਿਪਤੀ ਦਿੰਦਾ ਹੈ ।

—ਲੋਕ ਬਾਣੀ ਨੂੰ ਗੁਰੂ ਜ਼ਰੂਰ ਮੰਨਦੇ ਹਨ, ਪਰ ਪੜ੍ਹਦੇ ਕਦੇ ਨਹੀਂ, ਸਮਝਦੇ ਕਦੇ ਨਹੀਂ । ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂਆਂ ਨੇ ਮਾਸ ਖਾਣ ਨੂੰ ਕਦੇ ਪਰਵਾਨਗੀ ਨਹੀਂ ਦਿਤੀ । ਪਰ ਬਾਣੀ ਨੂੰ ਗੁਰੂ ਮੰਨਣ ਵਾਲੇ ਬਹੁਤੇ ਲੋਕਾਂ



ਲੇਖਕ ਪ੍ਰੀਤਮ ਸਿੰਘ ਕਵੀ

ਦੀ ਜੀਭ ਮਾਸ ਖਾਣ ਲਈ ਲਾਲਾਂ ਝਾੜਦੀ ਰਹਿੰਦੀ ਹੈ । ਗੁਰੂ ਦੀ ਸਿਹਤ ਨਾਲ ਨਾਮਧਾਰੀ ਇਸ ਗੱਲੋਂ ਉਤਮ ਹਨ ।

—ਨਾਮਧਾਰੀ ਸੰਗਤਾਂ ਵਿਚੋਂ ਸੰਤ ਹਜ਼ਾਰਾ ਸਿੰਘ ਮਾਛੀ ਦੀ ਮੈਨੂੰ ਸੇਵਾ ਮਿਲੀ । ਸ: ਸੂਰਤ ਸਿੰਘ ਮਿੰਟਗੁਮਰੀ ਟਰਾਂਸਪੋਰਟ ਵਾਲੇ ਵੀ ਮਿਲਦੇ ਰਹੇ । ਸ: ਸੂਰਤ ਸਿੰਘ ਪਰੋਂਦੇ ਵਿਖੇ ਸੁਰਗਵਾਸ ਤੋਂ ਇਕ ਹਫਤਾ ਪਹਿਲਾਂ ਅਪਣੇ ਸਤਿਗੁਰਾਂ ਦੇ ਦਰਸ਼ਨ ਕਰਕੇ, ਸੁਪਨੇ ਵਿਚ, ਕੁਲ ਬਖਸ਼ਦਾ ਕੇ ਮੁਕਤ ਹੋਏ ।

—ਸ਼ਬਦ ਸੁਰਤ ਦਾ ਦਾਨ ਬਖਸ਼ਣ ਵਾਲੇ ਗੁਰੂ ਨਾਨਕ ਦੇਵ ਜੀ ਹਨ । ਅਗੋਂ ਉਸਦੇ ਵੰਡਣ ਵਾਲੇ, ਨਾਮਧਾਰੀਓ, ਤੁਹਾਡੇ ਪਾਸ ਮਹਾਪੁਰਖ ਬਾਬਾ ਜੀ ਹਨ ।

ਗਿਆਨੀ ਜੀ ਤੋਂ ਪਿਛੋਂ ਪੰਡਤ ਜੀ ਨੇ ਐਲਾਨ ਕੀਤਾ ਕਿ ਅੱਜ ਰਾਤੀਂ ਹੋਲੇ ਦਾ ਦੀਵਾਨ ਇਕੋ ਥਾਂ ਲਗੇਗਾ ਤੇ ਉਹ ਲਾਉਣਗੇ ਜਥੇਦਾਰ ਨਿਰੰਜਨ ਸਿੰਘ ਕੱਕੜ ਰਵੀਮੰਦਰ ਲਾਗੇ ਅਤੇ ਰਾਤੀਂ ਜਦੋਂ ਮੈਂ ਉਧਰ ਚੱਕਰ ਮਾਰਿਆ ਤਾਂ ਹਜ਼ਾਰਾਂ ਸਰੋਤੇ ਜਥੇਦਾਰ ਕੱਕੜ ਦੇ ਕਥਨ ਸੁਣਦਿਆਂ ਮੰਤਰ ਮੁਗਧ ਹਏ ਬੈਠੇ ਸਨ ।

ਰਾਤੀਂ ੧੨ ਤੋਂ ਪਿਛੋਂ ਜਥੇਦਾਰ ਮੇਵਾ ਸਿੰਘ ਸੰਤ ਨਗਰ ਨੇ ਸੰਗਤਾਂ ਨੂੰ ਨਿਹਾਲ ਕੀਤਾ ।

## ਪੁਛ-ਪੜਤਾਲ ਅਨੰਦਾਂ ਦੀ

ਦੂਜੇ ਪਾਸੇ ੭.੩੦ ਤੋਂ ਅਨੰਦ ਕਾਰਜ ਕਰਵਾਣ

ਵਾਲਿਆਂ ਦੀ ਪੁਛ ਪੜਤਾਲ ਹੋਈ। ਇਸਨੂੰ ਠਾਕੁਰ ਦਲੀਪ ਸਿੰਘ ਜੀ ਅਗਵਾਈ ਪ੍ਰਾਪਤ ਸੀ। ਇਹ ਠਾਕਰ ਜੀ ਦੇ ਡੇਰੇ ਵਿਖੇ ਹੀ ਹੋਈ। ਫਾਲਤੂ ਰਸਮਾਂ ਛੱਡਣ, ਦਾਜ ਦੇਣ ਤੋਂ ਮੁਕਤੀ ਅਤੇ ਗੁਰੂ ਹੁਕਮਾਂ ਤੇ ਫੁਲ ਚਾੜ੍ਹਨਾ, ਇਸਦੀ ਪ੍ਰੇਰਨਾ ਏਥੇ ਦਿਤੀ ਜਾ ਰਹੀ ਸੀ। ਠਾਕੁਰ ਜੀ ਤੋਂ ਇਲਾਵਾ, ਸ.ਹ.ਸ. ਹੰਸਪਾਲ, ਸ: ਗੁਰਦੇਵ ਸਿੰਘ ਵਗਾਹ, ਪ੍ਰੀਤਮ ਸਿੰਘ ਭੜੀ, ਮਹੰਤ ਆਤਮਾ ਸਿੰਘ ਤਨਖਤਰਾ ਤੇ ਸੰਤ ਹਰਭਜਨ ਸਿੰਘ ਪਰਵਾਨਾ ਇਸ ਸਭਾ ਵਿਚ ਸਹਿਯੋਗੀ ਸਨ।

੩੯ ਜੋੜਿਆਂ ਦੇ ਮਾਤਾ ਪਿਤਾ ਪੜਤਾਲੀਆ ਕਮੇਟੀ ਪਾਸ ਆਇਆ ਇਕ ਹਿੰਦੂ ਜੋੜਾ ਵੀ ਨਾਮਧਾਰੀ ਮਰਿਆਦਾ ਅਨੁਸਾਰ ਵਿਆਹ ਕਰਵਾਉਣਾ ਚਾਹੁੰਦਾ ਸੀ, ਪਰ ਇਸ ਮੌਕੇ ਉਹ ਹਾਜ਼ਰ ਨਹੀਂ ਸੀ। ਪੁਛ ਪੜਤਾਲ ਤੋਂ ਇਹ ਸਾਫ਼ ਹੋਇਆ ਕਿ ੩੯ ਜੋੜਿਆਂ ਵਿਚੋਂ ਪੰਜ ਜੋੜਿਆਂ ਨੇ ਸਗਨ ਸਾਹ ਕੀਤਾ ਜਾਂ ਇਸ ਬਾਰੇ ਅਰਦਾਸਾ ਕੀਤਾ। ਇਕ ਪਰਵਾਰ ਨੇ ਵਖਾਵੇ ਦੇ ਸਾਰੇ ਅਡੰਬਰ ਵੀ ਕੀਤੇ। ਜਿਨ੍ਹਾਂ ਨੂੰ ਸਤਿਗੁਰੂ ਜੀ ਪਾਸੋਂ ਡੰਨ ਲੱਗਣ ਤੇ ਹੀ ਆਗਿਆ ਪ੍ਰਾਪਤ ਹੋਈ।

**ਆਰਾਮ ਹੈ ਹਰਾਮ**

੧੧ ਵਜੇ ਤਕ ਤਾਂ ਸਤਿਗੁਰੂ ਜੀ ਨੂੰ ਆਰਾਮ ਦਾ ਸਮਾਂ ਨਹੀਂ ਮਿਲਿਆ। ਦਰਸਨ ਕਰਨ ਵਾਲੇ ਤੇ ਬੇਨਤੀਆਂ ਵਾਲਿਆਂ ਨਾਲ ਹੀ ਬੈਠਣਾ ਜਾਰੀ ਰਿਹਾ। ਬਾਰਾਂ ਵਜੇ ਰਾਤ ਤਕ ਵਿਸਰਾਮ ਦੀ ਸੰਭਾਵਨਾ ਹੈ।

ਮੈਂ ਅਤੇ ਠਾਕਰ ਜੀ ੧੦.੩੦ ਰਾਤੀਂ ਸਿਮ੍ਰਤੀ ਮੰਦਰ ਵਿਚਲੇ ਪੰਡਾਲ ਵਿਚ ਗਏ। ਠਾਕਰ ਦਲੀਪ ਸਿੰਘ ਜੀ ਨੇ ਆਪਣੇ ਜਥੇ ਦੁਆਰਾ ਤਿਆਰ ਕੀਤੇ ਗਏ ਸਵੇਰੇ ਅਨੰਦਾਂ ਦੇ ਯੋਗ ਪਿੰਡਾਲ ਦਾ ਨਿਰੀਖਿਅਣ ਕੀਤਾ। ਫਿਰ ਮੈਂ ਅਤੇ ਸ: ਜਗਦੀਸ਼ ਸਿੰਘ "ਵਰਿਆਮ" ਨੇ ਡੇਰਿਆਂ ਅਤੇ ਦੀਵਾਨ ਸਥਾਨ ਵਿਚ ਸਾਧ ਸੰਗਤ ਦੇ 'ਦਰਸ਼ਨ' ਕੀਤੇ।

**੧੩ ਸਤੰਬਰ ੧੯੭੮ ਬੁਧਵਾਰ**

ਸ੍ਰੀ ਭੈਣੀ ਸਾਹਿਬ (ਮੇਲੇ ਦਾ ਅੰਤਮ ਦਿਨ) ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਆਰੰਭ ਹੋਇਆ। ਸੰਤ ਦਲੀਪ ਸਿੰਘ ਜਥੇਦਾਰ ਸੰਤ ਨਗਰ ਦੇ ਜਥੇ ਨੇ ਵਾਰਾ ਲਾਇਆ। ਭੈਰਵੀ ਦੀ ਚੌਕੀ ਮੰਡੀ ਵਾਲੇ ਬੱਚਿਆਂ ਨੇ ਲਾਈ। ਉਪਰੰਤ ਉਸਤਾਦ ਹਰਭਜਨ ਸਿੰਘ ਦੇ ਜਥੇ ਨੇ ਕੀਰਤਨ ਕੀਤਾ। ਸ੍ਰੀ ਸਤਿਗੁਰੂ ਜੀ ਦੇ ਅੰਮ੍ਰਿਤ ਵੇਲੇ ਤੋਂ ਹੀ ਭਰਪੂਰ ਸੰਗਤਾਂ ਨੇ ਦਰਸਨ ਕੀਤੇ। ਕੀਰਤਨ ਸਮੇਂ ਵਿਚ ਹੀ ਪ੍ਰਬੰਧਕ ਅਨੰਦ ਕਾਰਜਾਂ ਹਿਤ ਜੋੜਿਆਂ ਦੀ ਤਿਆਰੀ, ਅੰਮ੍ਰਿਤ ਛਕਾਣ, ਭਜਨ ਦਸਣ ਤੇ ਹੋਰ ਚਤਰਾਵੇਂ ਕਰਨ ਵਿਚ ਲਗੇ ਰਹੇ। ਹਵਨ ਤੇ ਅੰਮ੍ਰਿਤ ਦੀ ਤਿਆਰੀ ਪਹਿਲਾ ਹੀ ਹੋ ਚੁਕੀ ਸੀ।

੮.੧੫ ਵਜੇ ਇਕ ਪੱਤਰ, ਜਿਸ ਵਿਚਲੀ ਸ਼ਰਧਾ, ਸਤਿਕਾਰ ਤੇ ਦ੍ਰਿੜ੍ਹ ਨਿਸਚਾ ਸਰੋਤਿਆਂ ਤੇ ਪ੍ਰਭਾਵ ਪਾ ਰਿਹਾ ਸੀ, ਪੜ੍ਹਿਆ ਗਿਆ। ਇਸ ਪੱਤਰ ਦਾ ਲੇਖਕ ਸੀ ਸੰਤ ਤ੍ਰਿਲੋਕ ਸਿੰਘ ਚਾਵਲਾ ਦਾ ਸਪੁੱਤਰ ਸ੍ਰੀ ਬਲਦੇਵ ਸਿੰਘ, ਪੱਤਰ ਅਮਰੀਕਾ ਵਿਚੋਂ ਸਤਿਗੁਰਾਂ ਦੇ ਨਾਮ ਆਇਆ ਸੀ।

**ਜੇਤੂਆਂ ਨੂੰ ਇਨਾਮ**

ਕੱਲ ਦੇ ਪਾਠ ਮੁਕਾਬਲੇ ਵਿਚ ਜਿਨ੍ਹਾਂ ਬੱਚਿਆਂ ਨੇ ਜੇਤੂ ਪੁਜੀਸ਼ਨਾਂ ਲਈਆਂ ਸਨ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਉਨ੍ਹਾਂ ਨੂੰ ਇਨਾਮ ਦਿਤੇ ਗਏ। ਵੇਰਵਾ ਇਸ ਪ੍ਰਕਾਰ ਹੈ :

**ਆਦਿ ਗ੍ਰੰਥ ਜੀ ਵਿਚੋਂ**

ਪਹਿਲਾ, ਮਾਸਟਰ ਦਰਸ਼ਨ ਸਿੰਘ ਸੰਤ ਨਗਰ ੧੦੧ ਰੁਪਏ, ਮਾਲਾ ਅਤੇ ਦਸਤਾਰ।

ਦੂਜਾ, ਸੰਤ ਬਲਵੰਤ ਸਿੰਘ ਰੋਡੇ ੫੧ ਰੁਪਏ, ਮਾਲਾ, ਦਸਤਾਰ।

ਤੀਜਾ, ਸੰਤ ਕਰਤਾਰ ਸਿੰਘ ਮਹਿਸਮਪੁਰੀ ੩੧ ਰੁਪਏ, ਮਾਲਾ, ਦਸਤਾਰ।

**ਦਸਮ ਗ੍ਰੰਥ ਜੀ ਵਿਚੋਂ**

ਪਹਿਲਾ, ਮਾਸਟਰ ਦਰਸ਼ਨ ਸਿੰਘ ਸੰਤ ਨਗਰ ੧੦੧ ਰੁਪਏ, ਮਾਲਾ, ਦਸਤਾਰ।

ਦੂਜਾ, ਸ੍ਰੀ ਹਰਭਜਨ ਸਿੰਘ ਪਰਵਾਨਾ ਸੰਤ ਨਗਰ ੫੧ ਰੁਪਏ, ਮਾਲਾ, ਦਸਤਾਰ।

ਤੀਜਾ, ਸੰਤ ਕਰਤਾਰ ਸਿੰਘ ਮਹਿਸਮਪੁਰੀ ੩੧ ਰੁਪਏ, ਮਾਲਾ, ਦਸਤਾਰ।

**ਕੰਠ ਬਾਣੀ ਵਿਚੋਂ**

ਪਹਿਲਾ, ਸ੍ਰੀ ਹਰਭਜਨ ਸਿੰਘ ਪਰਵਾਨਾ ੧੦੧ ਰੁਪਏ, ਮਾਲਾ, ਦਸਤਾਰ।

ਦੂਜਾ, ਸੰਤ ਕਰਤਾਰ ਸਿੰਘ ਮਹਿਸਮਪੁਰੀ ੫੧ ਰੁਪਏ, ਮਾਲਾ, ਦਸਤਾਰ।

ਤੀਜਾ, ਸੰਤ ਬਿਅੰਤ ਸਿੰਘ ਸੰਘਲ ੩੧ ਰੁਪਏ,

ਮਾਲਾ, ਦਸਤਾਰ ।

### ਹੌਸਲਾ ਵਧਾਊ ਇਨਾਮ

ਸ੍ਰੀ ਖਚਿੱਤਰ ਸਿੰਘ ਬੀੜ ੨੧ ਰੁਪਏ, ਮਾਲਾ, ਦਸਤਾਰ ।

### ਜੇਤੂ ਬੀਬੀਆਂ, (ਆਦਿ ਗ੍ਰੰਥ)

ਪਹਿਲਾ, ਬੀਬੀ ਸ਼ਕੁੰਤਲਾ ਬੁਟਾਨੀ, ਦਿੱਲੀ, ੧੦੧ ਰੁਪਏ, ਮਾਲਾ, ਬਸਤਰ ।

ਦੂਜਾ, ਬੀਬੀ ਰਣਜੀਤ ਕੌਰ ਫਗਵਾੜਾ ੫੧ ਰੁਪਏ, ਮਾਲਾ, ਬਸਤਰ ।

ਤੀਜਾ, ਬੀਬੀ ਜਗਜੀਤ ਕੌਰ ਸਾਹਿਬਾਬਾਦ ੩੧ ਰੁਪਏ, ਮਾਲਾ, ਬਸਤਰ ।

### ਜੇਤੂ ਬੀਬੀਆਂ (ਦਸਮ ਗ੍ਰੰਥ)

ਪਹਿਲਾ, ਬੀਬੀ ਸ਼ਕੁੰਤਲਾ ਬੁਟਾਨੀ, ਦਿੱਲੀ ੧੦੧ ਰੁਪਏ, ਮਾਲਾ, ਬਸਤਰ ।

ਦੂਜਾ ਬੀਬੀ ਰਣਜੀਤ ਕੌਰ ਫਗਵਾੜਾ ੫੧ ਰੁਪਏ, ਮਾਲਾ, ਬਸਤਰ ।

ਤੀਜਾ, ਬੀਬੀ ਬਿਅੰਤ ਕੌਰ ਮੰਡੀ (ਹਿਮਾਚਲ) ੩੧ ਰੁਪਏ; ਮਾਲਾ, ਬਸਤਰ ।

### ਬੀਬੀਆਂ ਕੰਠੋਂ ਪਾਠ ਮਕਾਬਲਾ

ਪਹਿਲਾ, ਬੀਬੀ ਸ਼ਕੁੰਤਲਾ ਬੁਟਾਨੀ, ਦਿੱਲੀ, ੧੦੧ ਰੁਪਏ, ਮਾਲਾ, ਬਸਤਰ

ਦੂਜਾ, ਬੀਬੀ ਰਣਜੀਤ ਕੌਰ ਫਗਵਾੜਾ, ੫੧ ਰੁਪਏ, ਮਾਲਾ, ਬਸਤਰ ।

ਤੀਜਾ, ਬੀਬੀ ਗੁਰਚਰਨ ਕੌਰ ਸੰਤ ਨਗਰ, ੩੧ ਰੁਪਏ, ਮਾਲਾ, ਬਸਤਰ ।

### ਹਾਕੀ ਟੀਮ ਨੂੰ ਇਨਾਮ

ਇਨਾਮ ਵੰਡ ਪਿਛੋਂ ਠਾਕੁਰ ਦਲੀਪ ਸਿੰਘ ਜੀ ਨੇ ਸ: ਪ੍ਰਿਥੀਪਾਲ ਸਿੰਘ ਪ੍ਰਸਿਧ ਹਾਕੀ ਖਿਲਾੜੀ ਬਾਰੇ ਚੰਦ ਜਾਣਕਾਰੀ ਦੇ ਸ਼ਬਦ ਆਖੇ । ਇਹ ਸਰਦਾਰ ਪ੍ਰਿਥੀਪਾਲ ਸਿੰਘ ਦਾ ਸੁਆਗਤ ਹੀ ਸੀ । ਫਿਰ ਉਨ੍ਹਾਂ ਨਾਲ ਹੀ ਆਮ ਦੀਵਾਨ ਵਿਚ ਜੇਤੂ ਨਾਮਧਾਰੀ ਹਾਕੀ ਟੀਮ ਦੇ ਜਵਾਨਾਂ ਦੀ ਵਾਕਫੀ ਕਰਵਾਈ ਗਈ । ਸ੍ਰੀ ਸਤਿਗੁਰੂ ਜੀ ਦੁਆਰਾ ਇਹਨਾਂ ਬੱਚਿਆਂ ਨੂੰ ਵੀ ਇਨਾਮ ਦੇ ਕੇ ਨਿਵਾਜਿਆ ਗਿਆ । ਵਿਦਿਆਰਥੀ ਹਾਕੀ ਜੇਤੂ ਇਕ ਇਕ ਕਰਕੇ ਆਉਂਦੇ, ਇਨਾਮ ਪ੍ਰਾਪਤ ਕਰਦੇ ਤੇ ਨਮਸਕਾਰ ਕਰਕੇ ਵਾਪਸ ਹੁੰਦੇ ਰਹੇ ।



ਸਦ: ਸ: ਪ੍ਰਿਥੀਪਾਲ ਸਿੰਘ ਭਾਰਤ ਦੇ ਨਾਮਵਰ ਹਾਕੀ ਖਿਡਾਰੀ

ਬੱਚਿਆਂ ਦੇ ਮੰਗਣੇ ਦੀ ਰਸਮ ਕਰਨ ਤੇ ਜੰਮੂ ਦੇ ਇਕ ਪਰਵਾਰ ਨੂੰ ੧੦੦/- ਡੰਨ ਲਗਾਕੇ ਸਤਿਗੁਰੂ ਜੀ ਵਲੋਂ ਖਿਮਾ ਕਰ ਦਿਤਾ ਗਿਆ । ਅਰਥਾਤ ਡੰਨ ਵੀ ਨਾ ਲਿਆ ਗਿਆ ।

### ਸੇਠ ਸੰਤੋਖ ਸਿੰਘ ਹੈਦਰਾਬਾਦੀ

੬.੩੦ ਵਜੇ ਤਾਂ ਜਿਨ੍ਹਾਂ ਨੇ ਇਸ ਸਾਰੇ ਮੇਲੇ ਦਾ ਪਹਿਲਾ ਪ੍ਰਬੰਧ ਪਰਦਾਨ ਕੀਤਾ ਸੀ, ਸ੍ਰੀ ਸਤਿਗੁਰੂ ਜੀ ਅਤੇ ਲੇਖਕ ਦੇ ਸਹਿਪਾਠੀ ਸੇਠ ਸੰਤੋਖ ਸਿੰਘ ਹੈਦਰਾਬਾਦੀ ਆਪਣੇ ਸਾਰੇ ਪਰਵਾਰ ਨਾਲ ਗੁਰੂ ਚਰਨਾਂ ਵਿਚ ਮੇਲੇ ਦੀ ਭੇਟਾ ਧਰਨ ਲਈ ਹਾਜ਼ਰ ਹੋਏ । ਕਪੜੇ ਦਾ ਥਾਨ ਅਤੇ ਮਾਇਆ ਗੁਰੂ ਚਰਨਾਂ ਵਿਚ ਸਤਿਕਾਰ ਰਖਕੇ ਖਾਸਾ ਸ਼ਬਦ ਜਾ ਪੜ੍ਹੇ ।

### ਜ਼ਰੂਰੀ ਹੁਕਮ

ਸ੍ਰੀ ਸਤਿਗੁਰੂ ਜੀ ਨੇ ਆਪ ਅਨਾਊਂਸ ਕੀਤਾ ਕਿ ਮੇਲੇ ਅਤੇ ਹੋਲੇ ਦੇ ਦਿਨੀਂ, ਜਿਨ੍ਹਾਂ ਲੜਕੇ ਲੜਕੀਆਂ ਦੇ ਆਨੰਦ ਕਾਰਜ ਹੋਏ ਨਿਸਚਿਤ ਹੋਣ ਉਨ੍ਹਾਂ ਦੇ ਮਾਤਾ ਪਿਤਾ ਦੇ ਵਿਵਾਹ ਵਾਲੇ ਪੱਚੇ ਤਿੰਨ ਦਿਨ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਦੋਵੇਂ ਵੇਲੇ ਦੇ ਦੀਵਾਨ ਜ਼ਰੂਰ ਸੁਣਿਆਂ ਕਰਨ ।

### ਆਨੰਦ ਕਾਰਜ

ਦੀਵਾਨ ਸਥਾਨ ਵਿਚ ਉਤਸਾਹ ਤੇ ਉਤਸੁਕਤਾ ਹੈ । ਗਿਆਨੀ ਮੰਦਰ ਦੇ ਅੰਦਰ ਤੋਂ ਆਏ ਅਣਕਤੇ ਪਿੰਡਾਲ ਦੇ ਰੂਪ

ਵਿਚ ਹੀ ਹੈ, ਛਤਸ ਉਤੇ ਅਤੇ ਕੋਠਈਆਂ ਵਿਚ ਸੰਗਤ ਭਰਪੂਰ ਹੈ। ੮.੫੫ ਤੇ ਲਾਵਾਂ ਫੇਰੇ ਹੋਣ ਲਗੇ। ਜੁਆਨ ਬੱਚੇ ਬੱਚੀਆਂ ਦੇ ਜੋੜੇ ਲਾਵਾਂ ਦੇ ਪਾਠ ਅਨੁਸਾਰ ਹਵਨ ਦੀ ਵੇਦੀ ਅੰਦਰ ਪਰਕਰਮਾ ਕਰਨ ਲਗੇ। ਬਹੁਤ ਵੱਡੀ ਵੇਦੀ ਵਿਚ ਇਕੋ ਵਾਰ ੩੬ ਜੋੜੇ ਵਿਆਹੇ ਗਏ। ਇਨ੍ਹਾਂ ਵਿਚ ਇਕ ਮੁਲ੍ਹਾ ਸਿੱਖ ਪਰਵਾਰ ਸੀ।

**ਪਾਠਾਂ ਦੇ ਭੋਗ**

੯.੩੦ ਵਜੇ ਪੰਡਿਤ ਰੱਖਾਲ ਸਿੰਘ ਜੀ ਨੇ ਸਮੁਚੇ ਮੇਲੇ ਦੀ ਅਰਦਾਸ ਅਨੁਸਾਰ ਇਸ ਵੇਰਵੇ ਨਾਲ ਭੋਗ ਪਏ।

| | |
|---|---|
| ਆਦਿ ਗ੍ਰੰਥ ਸਾਹਿਬ ਜੀ ਦੇ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ | ੯੨ |
| ਸਤਿਗੁਰੂ ਹਰੀ ਸਿੰਘ ਜੀ ਨਮਿਤ | ੩ |
| ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ | ੩੫ |
| ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਪਣ | ੭ |
| ਆਨੰਦ ਕਾਰਜਾਂ ਨਮਿਤ | ੩੬ |
| ਸੰਤ ਸੰਤੋਖ ਸਿੰਘ ਵਲੋਂ ਮੇਲੇ ਦੀ ਖੁਸ਼ੀ ਵਿਚ | ੧ |
| ਬੀਬੀ ਗੁਰਬਚਨ ਕੌਰ ਧੰਦੌੜ ਵਲੋਂ ਮਹਾਰਾਜ ਜੀ ਨੂੰ | ੧ |
| ਸੁਖਣਾ ਸੰਬੰਧੀ | ੨੩ |
| ਕੁਲ ਜੋੜ | ੧੯੮ |

ਉਪਰੰਤ ਛੇ ਭੋਗ ਦਸਮ ਗ੍ਰੰਥ ਦੇ ਪਾਏ ਗਏ। ਵੇਰਵਾ :

| | |
|---|---|
| ਸਤਿਗੁਰੂ ਰਾਮ ਸਿੰਘ ਦਰਸ਼ਨ ਨਮਿਤ | ੩ |
| ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ | ੧ |
| ਰਾਜਸੀ ਸੰਕਟ ਦੂਰ ਕਰਨ ਹਿਤ | ੧ |
| ਬੀਬੀ ਹਰਬੰਸ ਕੌਰ ਬਾਲੀ ਨਗਰ ਦਿੱਲੀ ਤੇ ਬਖਸ਼ਸ਼ ਹਿਤ | ੧ |
| ਜੋੜ | ੬ |

## ਇਕ ਸ਼ਤਾਬਦੀ ਮਨਾਣ ਤੇ ਵਿਚਾਰ

ਠਾਕੁਰ ਦਲੀਪ ਸਿੰਘ ਜੀ ਦਾ ਸੁਨੇਹਾ ਮਿਲਣ ਤੇ ਮੈਂ ਉਨ੍ਹਾਂ ਦੇ ਡੇਰੇ, ੧ ਤੋਂ ੨ ਵਜੇ ਦੇ ਦਰਮਿਆਨ ਗਿਆ। ਓਥੇ ਸ: ਹਰਵਿੰਦਰ ਸਿੰਘ ਹੰਸਪਾਲ, ਸ: ਜਗਦੀਸ਼ ਸਿੰਘ 'ਵਰਿਆਮ' ਅਤੇ ਸੰਤ ਗੁਰਮੁਖ ਸਿੰਘ ਸ਼ਾਹ ਅਤੇ ਸੰਤ ਨਰਿੰਦਰ ਸਿੰਘ ਮੰਡੀ ਮੌਜੂਦ ਸਨ। ਠਾਕਰ ਜੀ ਮੁਖੀ ਸਨ। ਵਿਚਾਰਿਆ ਗਿਆ ਕਿ ਸੂਬਾ ਸਾਹਿਬ ਸਿੰਘ ਜੀ ਦੀ ੧੦੦ ਸਾਲਾ ਬਰਸੀ ਧੂਮਧਾਮ ਨਾਲ ਕਿਥੇ ਤੇ ਕਿਵੇਂ ਮਨਾਈ ਜਾਵੇ। ਫੈਸਲਾ ਹੋਇਆ ਕਿ ਬਰਸੀ ਨੂੰ ਸੂਬਾ ਸਾਹਿਬ ਸਿੰਘ ਦੇ ਪਿੰਡ ਬਰਮਾਲੀਪੁਰ ਜ਼ਿਲਾ ਅੰਮ੍ਰਿਤਸਰ ਵਿਚ, ਜਿੱਥੇ ਵਿਚ ਅਤੇ ਜਿਥੇ ਆਪ ਨੇ ਜੇਲ ਬੰਦ ਜੀਵਨ ਵਿਚ ਸਰੀਰ ਤਿਆਗਿਆ ਰਨਾਰੀ ਖਾਸ ਵਿਚ ੧੭ ਜੂਨ ੧੯੭੯ ਨੂੰ ਇਕ ਇਕ ਸ਼ਾਨਦਾਰ ਮੇਲਾ ਕਰਕੇ ਮਨਾਇਆ ਜਾਵੇ।

**ਮੇਲਾ ਚਲੋ ਚਲੀ ਦਾ**

ਇਸ ਸਮੇਂ ਸਮੂਹ ਸੰਗਤਾਂ ਲੰਗਰ ਪਾਣੀ ਛਕ-ਛਕਾ ਆਪਣਾ ਆਪਣਾ ਸਾਮਾਨ ਵਲੇਟ, ਬੱਸਾਂ, ਕਾਰਾਂ, ਟਰੱਕਾਂ, ਟਰਾਲੀਆਂ ਆਦਿ ਤੇ ਆਪਣੇ ਪਿੰਡਾਂ ਸ਼ਹਿਰਾਂ ਲਈ ਪ੍ਰਸਥਾਨ ਕਰਨ ਲਗੀਆਂ। ਪ੍ਰਤੀਤ ਹੁੰਦਾ ਸੀ ਸ਼ਾਮ ਤਕ ਮੇਲਾ-ਸਥਾਨ ਕੋਈ ਵਿਰਲਾ ਟਾਵਾਂ ਹੀ ਰਹਿ ਜਾਵੇਗਾ।

ਜਿਨ੍ਹਾਂ ਜੋੜਿਆਂ ਦੇ ਵਿਆਹ ਹੋਏ ਸਨ ਉਨ੍ਹਾਂ ਦੇ ਡੇਰਿਆਂ ਵਿਚ ਵਧਾਈਆਂ ਦੀਆਂ ਰੌਣਕਾਂ ਸਨ ਖਾਸ ਜੀਟ ਗੁਰੂ ਕੇ ਲੰਗਰੋਂ, ਵਧਾਈਆਂ ਲਲਕੇ ਲਭਕੀ ਵਾਲਿਆਂ ਨੂੰ!

ਸ: ਹੰਸਪਾਲ ਸਕੱਤਰ ਨਾਮਧਾਰੀ ਦਰਬਾਰ ਨੇ ਦਸਿਆ ਇਸ ਵਲੋਂ ਵਿਚ ਮੈਂਬਰ ਫ਼ੀਸ ਦੇ ਕੇ ਸੰਤ ਅਜੀਤ ਸਿੰਘ, ਸੰਤ ਕਰਤਾਰ ਸਿੰਘ ਅਤੇ ਸੰਤ ਪਿਆਰਾ ਸਿੰਘ (ਸਾਰੇ ਬੈਂਕੋਕ ਵਾਲੇ) ਨਾਮਧਾਰੀ ਦਰਬਾਰ ਦੇ ਮੈਂਬਰ ਬਣੇ ਹਨ। ਸੰਤ ਸੰਤੋਖ ਸਿੰਘ ਹੈਦਰਾਬਾਦੀ ਭੀ ਮੈਂਬਰ ਫ਼ੀਸ ਦੇਕੇ ਦਰਬਾਰ ਦੇ ਮੈਂਬਰਾਂ ਵਿਚ ਸ਼ਾਮਲ ਹੋਏ ਹਨ।

ਕੁਝ ਯਾਦਾਂ :

—ਸਵੇਰੇ ਜਦੋਂ ਸ੍ਰੀ ਸਤਿਗੁਰੂ ਜੀ ਦੀਵਾਨ ਵਿਚ ਸ਼ਸ਼ੋਭਤ ਸਨ ਤਾਂ ਤਿੰਨ ਚਾਰ ਭਰਾ, ਇਕੋ ਜਿਹੇ ਦਿਸਦੇ ਜਵਾਨ, ਦਰਸ਼ਨਾਂ ਹਿਤ ਆਏ। ਸਤਿਗੁਰੂ ਜੀ ਨੇ ਵੇਖਕੇ ਆਖਿਆ : ਵੇਸੇ ਕੁਝਾਂ ਹੀ ਪੱਗਾਂ ਬੰਨ੍ਹਦੇ ਹੋ! (ਸਿੱਧੀਆਂ ਦਸਤਾਰਾਂ ਸਨ)।

"ਹਾਂ ਸੱਚੇ ਪਾਤਸ਼ਾਹ, ਆਪ ਜੀ ਦੀ ਕਿਰਪਾ ਹੈ।" ਅਗੋਂ ਇਕ ਨੇ ਉੱਤਰ ਦਿਤਾ। ਇਹ ਲੜਕੇ ਸ: ਇੰਦਰ ਸਿੰਘ ਚੀਫ਼ ਇੰਜਨੀਅਰ ਦੇ ਸਨ।

—ਸੰਤ ਜਗੀਰ ਸਿੰਘ ਨੇ ਦੱਸਿਆ ਕਿ ਅੰਤਰਜਾ ਵਿਆਹ ਕਰਵਾਣ ਆਏ ਕੁਝ ਜੋੜਿਆਂ ਨੂੰ ਪਰਵਾਨਗੀ ਮਿਲ ਗਈ। ਇਕ ਜਵਾਨ ਨੇ ਦਾੜ੍ਹੀ ਤੇ ਕੈਂਚੀ ਦੀ ਵਰਤੋਂ ਕੀਤੀ ਹੋਈ ਸੀ, ਉਸਨੂੰ ਫੇਰ ਲਾਵੇਂ ਮਨਜ਼ੂਰੀ ਦੇ ਦਿਤੀ ਗਈ।

—ਠਾਕਰ ਦਲੀਪ ਸਿੰਘ ਜੀ ਜਦੋਂ ਹਾਕੀ ਖਿਡਾਰੀਆਂ ਬਾਰੇ ਭੁਆਹਣ ਕਰਦਾ ਰਹੇ ਸਨ ਤਾਂ ਇਕ ਨੁਕਤੇ ਤੇ ਆਕੇ ਸ੍ਰੀ ਸਤਿਗੁਰੂ ਜੀ ਦੇ ਇਕ ਸਾਬਕਾ ਸੇਵਕ ਨੇ ਜੈਕਾਰਾ ਗਜਾ ਦਿਤਾ। (ਚਲਦਾ)

# ਅਸੀਂ ਸਦਾ ਹਾਜ਼ਰ ਹਾਂ

(ਸਿੱਖ ਬੰਧੂਆਂ ਨਾਲ ਇਕ ਮੁਲਾਕਾਤ)

—ਜਗਦੀਸ਼ ਸਿੰਘ—

ਸਿੱਖ ਬੰਧੂ ਜਾਂ ਸਿੱਖ ਬ੍ਰਦਰਜ਼ ਨਾਮ ਨਾਲ ਜਾਣੇ ਜਾਂਦੇ ਦੋ ਗਾਇਕ ਭਰਾ ਸ. ਤੇਜਪਾਲ ਸਿੰਘ ਅਤੇ ਸ. ਸੁਰਿੰਦਰ ਸਿੰਘ ਭਾਰਤੀ ਸ਼ਾਸਤਰੀ ਸੰਗੀਤ ਵਿਚ ਬਹੁਤ ਅਹਿਮ ਥਾਂ ਰਖਦੇ ਹਨ। ਭਾਰਤ ਅਤੇ ਭਾਰਤ ਤੋਂ ਬਾਹਰ ਸਿੱਖ ਬੰਧੂਆਂ ਨੇ ਅਨੇਕਾਂ ਹੀ ਸੰਗੀਤ ਕਾਨਫਰੰਸਾਂ ਤੋਂ ਇਲਾਵਾ ਰੇਡੀਓ ਅਤੇ ਦੂਰਦਰਸ਼ਨ ਦੇ ਨੈਸ਼ਨਲ ਪ੍ਰੋਗਰਾਮਾਂ ਵਿਚ ਆਪਣੀ ਕਲਾ ਦੀ ਧਾਕ ਬੈਠਾਈ ਹੈ। ਪਿਛੇ ਜਿਹੇ ਜਦੋਂ ਇਹ ਜਲੰਧਰ ਆਏ ਤਾਂ ਇਨ੍ਹਾਂ ਨਾਲ ਕਾਫੀ ਵਿਸਥਾਰ ਵਿਚ ਵਾਰਤਾਲਾਪ ਹੋਇਆ। ਉਸ ਦੇ ਕੁਝ ਹਿੱਸੇ ਇਥੇ ਦੇ ਰਹੇ ਹਾਂ। ਦੋਵੇਂ ਭਰਾ ਜਿਵੇਂ ਇਕ ਸੁਰ ਹੋ ਕੇ ਗਾਂਦੇ ਹਨ, ਇਵੇਂ ਹੀ ਵਾਰਤਾਲਾਪ ਵਿਚ ਵੀ ਦੋਵਾਂ ਦਾ ਤਾਲਮੇਲ ਯੁਗਲ ਗਾਇਕੀ ਵਾਲਾ ਹੀ ਸੀ।

? ਤੁਸੀਂ ਭਾਰਤੀ ਸ਼ਾਸਤਰੀ ਸੰਗੀਤ ਵਿਚ ਬਹੁਤ ਉਚੀਆਂ ਸਿਖਰਾਂ ਛੂਹੀਆਂ ਹਨ। ਸਾਨੂੰ ਖੁਸ਼ੀ ਹੈ ਕਿ ਮੁੜ ਕੋਈ ਪੰਜਾਬੀ ਇਸ ਸਨਮਾਨ ਵਾਲੀ ਥਾਂ ਤੇ ਪੁੱਜਾ ਹੈ। ਤੁਹਾਡੀ ਸੰਗੀਤ ਪ੍ਰਤਿਭਾ ਦਾ ਸਰੋਤ ਤੁਹਾਡਾ ਵਿਰਸਾ ਹੈ ਜਾਂ...

—ਵਿਰਸੇ ਚੋਂ ਤਾਂ ਨਹੀਂ ਆਈ। ਵਿਰਸਾ ਤਾਂ ਪਿਓ ਦਾਦੇ ਤੋਂ ਹੁੰਦਾ ਹੈ। ਪਿਤਾ ਜੀ ਸਾਡੇ ਇੰਜੀਨੀਅਰ ਸਨ ਪਰ ਸਾਡੇ ਵੱਡੇ ਭਾਈ ਹਨ। ਉਹ ਗਿਆਰਾਂ ਸਾਲ ਦੀ ਉਮਰ ਵਿਚ ਨੇਤਰਹੀਣ ਹੋ ਗਏ ਸਨ। ਉਹ ਸਾਡੇ ਤੋਂ ਪੰਦਰਾਂ ਕੁ ਸਾਲ ਵੱਡੇ ਹਨ। ਉਹਨਾਂ ਪਹਿਲਾਂ ਆਪ ਸੰਗੀਤ ਸਿਖਿਆ ਤੇ ਫੇਰ ਉਹ ਅਧਿਆਪਕ ਵੀ ਬਣੇ। ਉਹਨਾਂ ਤੋਂ ਸਾਨੂੰ ਗਾਣੇ ਦੀ ਦਾਤ ਮਿਲੀ। ਇਸ ਤਰ੍ਹਾਂ ਇਹ ਪਰਿਵਾਰ ਚੋਂ ਤਾਂ ਮਿਲੀ ਪਰ ਪਰਿਵਾਰਕ ਵਿਰਸੇ ਚੋਂ ਨਹੀਂ।

? ਭਾਈ ਸਾਹਿਬ ਦਾ ਨਾਮ ਕੀ ਹੈ? ਕੀ ਉਹ ਕਲਾਸੀਕਲ ਹੀ ਗਾਉਂਦੇ ਹਨ।

—ਨਾਮ ਹੈ ਪ੍ਰਿੰਸੀਪਲ ਜੀ. ਐਸ. ਸਰਦਾਰ। ਸਿਰਫ ਕਲਾਸੀਕਲ ਹੀ ਗਾਉਂਦੇ ਹਨ। ਇਸ ਮਾਮਲੇ ਵਿਚ ਉਹ ਏਨੇ ਸਖਤ ਸਨ ਕਿ ਸਾਨੂੰ ਹਾਰਮੋਨੀਅਮ ਵੀ ਨਹੀਂ ਸਨ ਵਜਾਉਣ ਦਿੰਦੇ। ਘਰ ਵਿਚ ਕੋਈ ਲਾਈਟ ਗਾਣਾ ਗਾਉਂਦੇ ਤਾਂ ਝਾੜ ਪੈ ਜਾਂਦੀ। ਅਸੀਂ ਰੇਡੀਓ ਤੇ ਵੀ ਗਾਉਂਦੇ ਹਾਂ ਪਰ ਸ਼ਾਸਤਰੀ ਆਧਾਰ ਵਾਲਾ ਹੀ। ਭਾਈ ਸਾਹਿਬ ਅਜੇ ਵੀ ਵਿਦਿਆਰਥੀਆਂ ਨੂੰ ਗਾਣਾ ਸਿਖਾਂਦੇ ਹਨ। ਉਹ ਟੀਚਿੰਗ ਨੂੰ ਨੇਕ ਕੰਮ ਸਮਝਦੇ ਹਨ ਪਰ ਉਹ ਸਾਡੇ ਗਾਣੇ ਨੂੰ ਕਿੱਤੇ ਦੇ ਤੌਰ ਤੇ ਅਪਨਾਉਣ ਨੂੰ ਬਹੁਤ ਮਾੜਾ ਸਮਝਦੇ ਹਨ। ਉਹ



ਸਿੱਖ ਬੰਧੂ ਸ: ਤੇਜਪਾਲ ਸਿੰਘ (ਖਬੇ) ਅਤੇ ਸ: ਸੁਰਿੰਦਰ ਸਿੰਘ ਔਰੰਗਾਬਾਦ ਸੰਗੀਤ ਕਾਨਫਰੰਸ ਸਮੇਂ

ਤਮਾਸ਼ਾ ਸੀ ਜਦੋਂ ਹਰ ਗਵੱਈਏ ਨੂੰ ਮਰਾਸੀ ਸਮਝਿਆ ਜਾਂਦਾ ਸੀ। ਉਹਨਾਂ ਸਾਨੂੰ ਡਾਂਟਿਆ, ਧਮਕਾਇਆ ਅਤੇ ਮਨਾਉਣ ਦਾ ਯਤਨ ਵੀ ਕੀਤਾ...

? ਮੇਰੇ ਵੇਖਦਿਆਂ ਦੀ ਹੀ ਗੱਲ ਹੈ ਕਿ ਤੁਹਾਡੇ ਵਾਂਗ ਕਿਸੇ ਕੇਸਾਧਾਰੀ ਜਾਂ ਪਗੜੀਧਾਰੀ ਸਿੱਖ ਦਾ ਸ਼ਾਸਤਰੀ ਸੰਗੀਤ ਵਿਚ ਮਸ਼ਹੂਰ ਨਾਂਅ ਨਹੀਂ ਸੀ। ਸਗੋਂ ਮੈਂ ਤਾਂ ਇਹ ਵੀ ਵੇਖਿਆ ਕਿ ਇਧਰ ਸ: ਸੋਹਨ ਸਿੰਘ ਵਰਗੇ ਅਹਿਮ ਕਲਾਕਾਰ ਦਾ ਨਾਮ ਅਨਾਊਂਸ ਹੋਣਾ ਤੇ ਉਧਰ ਤਾੜੀਆਂ ਵੱਜਣੀਆਂ ਸ਼ੁਰੂ ਹੋ ਜਾਣੀਆਂ, ਹੂਟਿੰਗ ਵਾਸਤੇ। ਕੀ ਤੁਹਾਡਾ ਵੀ ਕੋਈ ਇਹੋ ਜਿਹਾ ਤਜਰਬਾ ਹੋਇਆ।

—ਨਹੀਂ! ਸੱਚ ਨਹੀਂ! ਐਸਾ ਨਹੀਂ ਹੋਇਆ। ਇਹ ਵੀ ਹੋ ਸਕਦੈ ਕਿ ਸ: ਸੋਹਨ ਸਿੰਘ ਜੀ ਦੇ ਗਾਣ ਦੀ ਵਜ੍ਹਾ ਕਰਕੇ ਰਸਤਾ ਹਮਵਾਰ ਹੋ ਗਿਆ ਹੋਵੇ। ਜਿਹੜਾ ਬੰਦਾ ਪਹਿਲਾਂ ਚਲਦੈ ਉਹ ਨੂੰ ਬੜੀ ਕੁਰਬਾਨੀ ਦੇਣੀ ਪੈਂਦੀ ਹੈ। ਕੁਝ ਵਕਤ ਬਦਲ ਗਿਆ, ਕੁਝ ਸਾਡਾ ਨਾਮ ਪਹਿਲਾਂ ਮਹਾਰਾਸ਼ਟਰ ਵਿਚ ਹੋ ਗਿਆ। ਉੱਤਰ ਵਿਚ ਸਿੱਖਾਂ ਦਾ ਇਕ ਇਮੇਜ ਹੈ ਸਹੀ ਜਾਂ ਗਲਤ ਉਹ ਜਿਆਦਾ ਪੱਕਾ ਹੈ। ਬਾਹਰ ਐਸੀ ਗੱਲ ਨਹੀਂ। ਪਰ ਥੋੜ੍ਹਾ ਜਿਹਾ ਅਜਿਹਾ ਹੋਇਆ ਵੀ ਸੀ। ਅਸੀਂ ਪਹਿਲੀ ਵਾਰ ਪੂਨਾ ਗਏ। ਸਾਡਾ ਨਾਮ ਅਨਾਊਂਸ ਹੋਇਆ ਤੇ ਨਾਲ ਹੀ ਅਸੀਂ ਸਟੇਜ ਤੇ ਗਏ ਤਾਂ ਥੋੜੇ ਜਿਹੇ ਅਗਲੇ ਹਿੱਸੇ ਵਿਚੋਂ ਥੋੜੀ ਜਿਹੀ ਟਿਟਕਿਰ ਸਾਊਂਡ ਆਈ। ਥੋੜੇ ਹੈਰਾਨ ਹੋਏ ਕਿ ਸਰਦਾਰ ਗਾਣਾ ਗਾਣ ਆ ਰਹੇ ਹਨ।

**ਸੁਰਿੰਦਰ ਸਿੰਘ :** ਪਰ ਉਹਦੇ ਨਾਲ ਗਾਣਾ ਗਾਣ ਦਾ ਜਜ਼ਬਾ ਜ਼ਿਆਦਾ ਤਗੜਾ ਹੋਇਆ, ਅਸੀਂ ਨਰਵਿਸ ਨਹੀਂ ਹੋਏ।

**ਤੇਜਪਾਲ ਸਿੰਘ :** ਇਹ ਬੰਦੇ ਬੰਦੇ ਤੇ ਨਿਰਭਰ ਕਰਦਾ ਹੈ। ਕੋਈ ਘਬਰਾ ਸਕਦੈ, ਕੋਈ ਇਸ ਨੂੰ ਉਤਸਾਹ ਜਾਂ ਚੈਲੰਜ ਸਮਝ ਸਕਦਾ ਹੈ। ਸਿੱਖ ਹੋਣ ਦਾ ਸਾਨੂੰ ਨੁਕਸਾਨ ਜਾਂ ਪਰੇਸ਼ਾਨੀ ਵਿਚ ਫਰਕ ਪਿਆ ਹੋਵੇ, ਐਸੀ ਕੋਈ ਗੱਲ ਨਹੀਂ।

? ਇਕ ਵਾਰ ਗੁਰਦੇਵ ਸਿੰਘ ਨੂੰ ਸਰੰਦਾ ਵਜਾਂਦਿਆਂ ਵੇਖ ਕੇ ਮੈਨੂੰ ਇਕ ਸਿੱਖ ਹੀ ਕਹਿਣ ਲੱਗਾ ਵੇਖੋ ਸਰਦਾਰ ਜੀ! ਇਹ ਕੰਮ ਕੋਈ ਸਿੱਖਾਂ ਦੇ ਕਰਨ ਵਾਲਾ ਹੈ?

**ਤੇਜਪਾਲ ਸਿੰਘ :** ਸ਼ਾਇਦ ਇਹ ਸਾਡੇ ਹੀ ਕਰਨ ਵਾਲਾ ਹੈ। ਗੁਰੂ ਸਾਹਿਬਾਂ ਨੇ ਰਾਗਾਂ ਵਿਚ ਬਾਣੀ ਰਚੀ। ਆਪ ਉਹਨਾਂ ਨੇ ਗਾਇਆ ਇਹ ਹੀ ਐਟੀਚਯੂਡ ਸੀ ਜਿਸ ਕਰਕੇ ਸਾਨੂੰ ਮਨ੍ਹਾ ਕੀਤਾ ਜਾਂਦਾ ਸੀ।

**ਸੁਰਿੰਦਰ ਸਿੰਘ :** ਇਹ ਇਕ ਹਿਸਟਾਰੀਕਲ ਡਿਸਟਾਰਸ਼ਨ ਹੈ। ਗੁਰੂਆਂ ਦੇ ਦਰਬਾਰ ਵਿਚ ਰਬਾਬੀ ਗਾਂਦੇ ਸਨ। ਜਦ ਅਸੀਂ ਗੁਰਦੁਆਰਿਆਂ ਵਿਚੋਂ ਮੁਸਲਮਾਨ ਰਬਾਬੀ ਕੱਢ ਦਿਤੇ ਅਸੀਂ ਸਿੱਖੀ ਤੋਂ ਸੰਗੀਤ ਨੂੰ ਤਲਾਕ ਦੇ ਦਿੱਤਾ।

? ਤੁਹਾਡਾ ਇਕ ਮਜ਼ਮੂਨ ਛਾਪਿਆ ਸੀ ਬੰਬਈ ਦੇ ਅੰਗਰੇਜ਼ੀ ਅਖਬਾਰ ਫ਼ਰੀ ਪਰੈਸ ਜਰਨਲ ਵਿਚ ਉਸ ਵਿਚ ਤੁਸੀਂ ਲਿਖਿਆ ਸੀ ਕਿ ਗੁਰੂ ਨਾਨਕ ਦੀ ਤਸਵੀਰ ਨਾਲੋਂ ਅਸਾਂ ਮਰਦਾਨਾ ਹਟਾ ਦਿਤਾ...

**ਸੁਰਿੰਦਰ ਸਿੰਘ :** ਛੋਟੇ ਆਦਮੀ ਦੀ ਹਉਮੈ ਵੱਡੀ ਹੁੰਦੀ ਐ। ਗੁਰੂ ਨਾਨਕ ਨੂੰ ਤਾਂ ਮਰਦਾਨਾ ਮਨਜ਼ੂਰ ਸੀ। ਸਾਨੂੰ ਮੁਸਲਮਾਨ ਨਹੀਂ ਮਨਜ਼ੂਰ। ਅਸੀਂ ਮੁਸਲਮਾਨ ਹਿੰਦੂ ਸਿਖ ਹਿਸਾਬ ਨਾਲ ਸੋਚਦੇ ਹਾਂ ਗੁਰੂ ਨਾਨਕ ਤਾਂ ਨਹੀਂ ਸੀ ਸੋਚਦੇ।

ਉਹਨਾਂ ਨੂੰ ਤਾਂ ਗਾਣਾ ਬਹੁਤ ਅੱਛਾ ਲਗਦਾ ਸੀ। ਇਲਾਹੀ ਲਗਦਾ ਸੀ। ਉਹ ਤਾਂ ਖੁਦ ਗਾਉਂਦੇ ਸਨ। ਸਾਰੇ ਗੁਰੂ ਗਾਉਂਦੇ ਸਨ ਇਸ ਵਾਸਤੇ ਸਾਡੇ ਵਾਸਤੇ ਤਾਂ ਗਾਣਾ ਗਾਉਣਾ ਕੁਦਰਤੀ ਹੈ। ਅਗਰ ਸ਼ਿਕਾਇਤ ਕਰਨੀ ਚਾਹੀਦੀ ਹੈ ਤਾਂ ਮੁਸਲਮਾਨਾਂ ਦੀ ਕਰਨੀ ਚਾਹੀਦੀ ਹੈ ਜਿਨ੍ਹਾਂ ਵਾਸਤੇ ਸੰਗੀਤ ਹਰਾਮ ਏ ਪਰ ਸਾਰਾ ਗਾਣਾ ਹਿੰਦੁਸਤਾਨ ਦਾ ਸੰਭਾਲ ਕੇ ਰਖਿਆ ਹੋਇਐ।

? ਤੁਸੀਂ ਹਿਸਟਾਰੀਕਲ ਡਿਸਟਾਰਸ਼ਨ ਦੀ ਗੱਲ ਕੀਤੀ ਹੈ। ਕੀ ਤੁਹਾਨੂੰ ਪੰਜਾਬ ਵਿਚੋਂ ਹੁਣ ਵੀ ਚੰਗੀ ਸੰਭਾਵਨਾਵਾਂ ਦਿਸਦੀਆਂ ਹਨ ਕਿ ਇਥੇ ਸੰਗੀਤ ਕਲਾ ਵਿਕਸਿਤ ਹੋਵੇਗੀ।

**ਤੇਜਪਾਲ ਸਿੰਘ :** ਪੰਜਾਬ ਦੀ ਟਰੈਜਡੀ ਇਹ ਰਹੀ ਹੈ ਇਸ ਨੇ ਵੱਡੇ ਆਰਟਿਸਟ ਪੈਦਾ ਕੀਤੇ ਵੱਡੀ ਕਦਰ ਨਹੀਂ ਪੈਦਾ ਕੀਤੀ। ਵੀਹਵੀਂ ਸਦੀ ਪੰਜਾਬੀਆਂ ਦੀ ਸਦੀ ਹੈ। ਸਭ ਤੋਂ ਵੱਡਾ ਗਵੱਈਆ ਗੁਲਾਮ ਅਲੀ ਖਾਂ, ਸਭ ਤੋਂ ਵੱਡਾ ਸ਼ਾਇਰ ਇਕਬਾਲ, ਪੇਂਟਰ ਅੰਮ੍ਰਿਤਾ ਸ਼ੇਰਗਿੱਲ, ਸਤੀਸ਼ ਗੁਜਰਾਲ, ਨੋਬਲ ਇਨਾਮ, ਸਾਇੰਸਦਾਨ ਹਰਗੋਬਿੰਦ ਖੁਰਾਣਾ, ਲੇਖਕ ਮੁਲਕ ਰਾਜ ਅਨੰਦ, ਪੱਤਰਕਾਰ ਖੁਸ਼ਵੰਤ ਸਿੰਘ, ਗਾਇਕ ਕੇ ਐਲ ਸਹਿਗਲ, ਨੂਰਜਹਾਂ ਬੇਗਮ, ਫਿਲਮ ਲਾਈਨ ਤੇ ਤਾਂ ਪੰਜਾਬ ਸੰਪੂਰਨ ਛਾਇਆ ਹੋਇਐ ਚਾਹੇ ਰਾਜ ਕਪੂਰ ਮੁਹੰਮਦ ਰਫ਼ੀ ਹੋ ਜਾਂ ਦਲੀਪ ਕੁਮਾਰ ਹੈ।

ਪਰ ਅਜੀਬ ਕਿਸਮ ਦਾ ਵਿਰੋਧਾਭਾਸ ਹੈ ਕਿ ਪੰਜਾਬ



ਸਿੰਘ ਬੰਧੂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ

ਵਿਚ ਆਣਕੇ ਇੰਜ ਲੱਗਦਾ ਹੈ ਕਿ ਇਥੇ ਕੁਝ ਨਹੀਂ। ਕੋਈ ਸਭਿਆਚਾਰਕ ਲਹਿਰ ਨਹੀਂ। ਇਥੇ ਆਣਕੇ ਅਹਿਸਾਸ ਨਹੀਂ ਹੁੰਦਾ ਕਿ ਇਥੋਂ ਹਰਬਲਭ ਨਿਕਲਿਆ ਹੋਵੇਗਾ। ਮੇਰੇ ਖਿਆਲ ਵਿਚ ਪੰਜਾਬੀ ਆਰਟਿਸਟ ਨੂੰ ਸਭ ਤੋਂ ਅਖੀਰ ਵਿਚ ਪੰਜਾਬ ਮੋਹਦਾ ਹੈ।

**ਸੁਰਿੰਦਰ ਸਿੰਘ** : ਇਹ ਹੀ ਮੁਸ਼ਕਿਲ ਸੀ ਕਿ ਸਾਡੇ ਪਹਿਲੇ ੧੦ ਪ੍ਰੋਗਰਾਮ ਪੰਜਾਬ ਵਿਚ ਹੁੰਦੇ ਤਾਂ ਅਸੀਂ ਚੁੱਪਚਾਪ ਆਪਣੀ ਆਪਣੀ ਨੌਕਰੀ ਕਰਦੇ ਰਹਿੰਦੇ। ਐਸਾ ਮੈਂ ਕਈ ਵਾਰ ਦੁਖੀ ਹੋ ਕੇ ਸੋਚਦਾ ਹਾਂ। ਜੇਕਰ ਸ: ਮੋਹਣ ਸਿੰਘ ਆਪਣੇ ਜ਼ੋਰ ਦੇ ਦਿਨਾਂ ਵਿਚ ਕਲਕੱਤੇ ਚਲੇ ਜਾਂਦੇ ਤਾਂ ਇਹਨਾਂ ਦਾ ਹੋਰ ਵੀ ਬੜਾ ਨਾਂਅ ਹੋਣਾ ਸੀ। ਅਗਰ ਜਗਜੀਤ ਜਲੰਧਰ ਛੱਡਕੇ ਬੰਬਈ ਨਾ ਜਾਂਦਾ ਤਾਂ ਇਥੇ ਹੀ ਰੁਲਦਾ ਰਹਿੰਦਾ। ਸਾਡੇ ਲੋਕਾਂ ਕੋਲ ਆਪਣੇ ਲੋਕਾਂ ਵਾਸਤੇ ਸਿਵਾਏ ਗਿਲੇ ਦੇ ਹੋਰ ਕੁਝ ਵੀ ਨਹੀਂ ਹੁੰਦਾ।

ਸਾਡੀ ਤਰੱਕੀ ਦਾ ਕਾਰਨ ਵੀ ਇਹ ਹੀ ਹੈ ਕਿ ਅਸੀਂ ਖੁੰਦਕੀ ਏਨੇ ਆਂ ਕਿ ਅਸੀਂ ਅਗਲੇ ਨਾਲੋਂ ਚੰਗਾ ਹੋਣਾ ਚਾਹੁੰਦੇ ਹਾਂ ਪਰ ਮੁਕਾਬਲੇ ਵਿਚ ਫਰਾਖ਼ਦਿਲੀ ਅਤੇ ਸੂਖਮ ਭਾਵਾਂ ਦੀ ਪਰਸੰਸਾ ਇਥੇ ਨਹੀਂ ਜਿਵੇਂ ਗੁਜਰਾਤ, ਉੜੀਸਾ ਜਾਂ ਬੰਗਾਲ ਵਿਚ ਹੈ। ਉਥੇ ਬਹੁਤ ਪਛੜੇ ਇਲਾਕਿਆਂ ਵਿਚ ਵੀ ਕਲਾਕਾਰ ਨੂੰ ਸਿਰ ਤੇ ਚੁੱਕ ਲੈਂਦੇ ਹਨ ਪਰ ਏਥੇ ਨਹੀਂ।

ਅਸ਼ਵਨੀ ਕੁਮਾਰ ਜੀ ਨੇ ਗਾਣੇ ਦੀ ਬਹੁਤ ਸੇਵਾ ਕੀਤੀ। ਈਮਾਨਦਾਰੀ ਨਾਲ ਅਸ਼ਵਨੀ ਕੁਮਾਰ ਜੀ ਵੇਲੇ ਹਰਬਲਭ ਏਡੀ ਵੱਡੀ ਕਾਨਫਰੰਸ ਬਣ ਗਿਆ ਪਰ ਵੇਖਦੇ ਵੇਖਦੇ ਬਿਖਰ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਬਹੁਤ ਵਧੀਆ ਉਪਰਾਲਾ ਕੀਤਾ ਗਿਆ ਸੀ। ਉਹਨਾਂ ਵਲੋਂ ਭੇਜੇ ਵਿਦਿਆਰਥੀ ਹੁਣ ਵੀ ਵੱਡੇ ਵੱਡੇ ਕਲਾਕਾਰਾਂ ਕੋਲੋਂ ਸਿਖ ਰਹੇ ਹਨ ਪਰ ਕਾਨਫਰੰਸ ਨਹੀਂ ਹੋ ਰਹੀ। ਉਹਨਾਂ ਕਿਉਂ ਬੰਦ ਕੀਤਾ, ਸਾਨੂੰ ਸਮਝ ਨਹੀਂ ਆਈ। ਉਹਨਾਂ ਦੀ ਆਪਣੀ ਮਰਜ਼ੀ। ਪੰਜਾਬ ਦੇ ਹਾਲਾਤ ਨੇ ਵੀ ਹਿੱਸਾ ਪਾਇਐ। ਇਕ ਰੋਸ਼ਨੀ ਦਿਸੀ ਸੀ ਪਰ ਅਜੇ ਕੁਝ ਹੋਰ ਨਜ਼ਰ ਨਹੀਂ ਆਉਂਦਾ।

? ਪੰਜਾਬ ਵਿਚ ਕਲਾ ਜਾਗ੍ਰਿਤੀ ਦੀ ਲਹਿਰ ਕੌਣ ਚਲਾਏਗਾ ? ਸਰਕਾਰ ਜਾਂ ਕੋਈ ਸ਼੍ਰੋਮਣੀ ਕਮੇਟੀ ਵਰਗੀ ਸੰਸਥਾ ?

**ਸ.ਸ.**—ਈਮਾਨਦਾਰੀ ਨਾਲ ਆਦਮੀ ਨੂੰ ਸਰਕਾਰ ਕੋਲੋਂ ਕੋਈ ਉਮੀਦ ਨਹੀਂ ਰੱਖਣੀ ਚਾਹੀਦੀ। ਬਹੁਤ ਸੋਚ ਸਮਝਕੇ ਕਹਿ ਰਿਹਾ ਹਾਂ। ਸਰਕਾਰ ਇਕ ਤੰਤਰ ਹੈ। ਜਦੋਂ ਉਹ ਕੁਝ ਕਰਨਾ ਚਾਹੁੰਦੀ ਹੈ ਤਾਂ ਉਹਦੇ ਤੇ ਮਨੁੱਖ ਨੂੰ ਲਾਂਦੀ ਹੈ। ਉਹ ਮਨੁੱਖ ਕਿਹੋ ਜਿਹਾ ਨਿਕਲਦੈ। ਕੀ ਉਹ ਆਪਣੇ ਹੀ ਗਲ ਵਿਚ ਹਾਰ ਪੁਆ ਕੇ ਹੀ ਫੋਟੋ ਖਿਚਵਾ ਰਿਹੈ ? ਇਹ ਲਹਿਰ ਤਾਂ ਕੋਈ ਐਸਾ ਵਿਅਕਤੀ ਹੀ ਚਲਾ ਸਕਦਾ ਹੈ ਜਿਸ ਨੂੰ ਕਲਾ ਨਾਲ ਇਸ਼ਕ ਹੋਵੇ ਅਤੇ ਮੂਵਮੈਂਟ ਚਲਾਣ ਦੇ ਸਮਰੱਥ ਹੋਵੇ। ਸੰਗਠਨ ਦੀਆਂ ਆਪਣੀਆਂ ਮਜਬੂਰੀਆਂ ਹੁੰਦੀਆਂ ਹਨ। ਅੱਜ ਸ਼੍ਰੋਮਣੀ ਕਮੇਟੀ ਤੇ ਕੋਈ ਹੈ, ਕਲ੍ਹ ਕੋਈ ਹੋਰ ਹੋ ਸਕਦਾ ਹੈ। ਇਹ ਤਾਂ ਕੋਈ ਏਡਾ ਵੱਡਾ ਵਿਅਕਤੀ ਹੋਵੇ ਜਿਹੜਾ ਇਹ ਚਲਾਵੇ।

? ਤੁਸੀਂ ਪੰਜਾਬ ਵਿਚ ਕਲਚਰਲ ਮੂਵਮੈਂਟ ਦੇ ਅਭਾਵ ਦੀ ਗੱਲ ਕੀਤੀ ਹੈ ਪਰ ਇਥੇ ਤਾਂ ਸੰਗੀਤ ਪ੍ਰੇਮੀ ਠੰਢ ਅਤੇ ਬਾਰਸ਼ ਵਿਚ ਵੀ ਹਰਬਲਭ ਸੁਣਨ ਆ ਜਾਂਦੇ ਹਨ।

—ਪੰਜਾਬ ਵਿਚ ਸਭਿਆਚਾਰਕ ਭੁੱਖ ਨਿਸ਼ਚਿਤ ਤੌਰ ਤੇ ਬਹੁਤ ਹੈ। ਅਸੀਂ ਚੰਡੀਗੜ੍ਹ ਵੀ ਗਏ ਹਾਂ। ਜਲੰਧਰ ਵੀ ਤਿੰਨ ਚਾਰ ਵਾਰ ਆਏ ਹਾਂ ਅੱਜ ਇਸ ਦੀ ਗੱਲ ਕਰੋ। ਪੰਜਾਬ ਵਿਚ ਬੜੀ ਕਸ਼ੀਦਗੀ ਹੈ। ਗੋਲੀਆਂ ਚਲ ਰਹੀਆਂ ਹਨ, ਬੰਬ ਫਟ ਸਕਦੇ ਹਨ ਪਰ ਸਾਰਾ ਦਿਨ ਹਾਲ ਖਚਾਖਚ ਭਰਿਆ ਹੋਇਆ ਸੀ। ਜੇ ਤੁਸੀਂ ਰਵੀ ਸ਼ੰਕਰ ਜੀ ਨੂੰ ਲੈ ਆਓ, ਭੀਮ ਸੈਨ ਜੋਸ਼ੀ ਨੂੰ ਬੁਲਾਓ ਤਾਂ ਦਸ ਹਜ਼ਾਰ ਦਾ ਹਜੂਮ ਇਕਠਾ ਕਰ ਸਕਦੇ ਹੋ। ਇਹ ਲੋਕਾਂ ਦੀ ਸਾਂਸਕ੍ਰਿਤਕ ਭੁੱਖ ਦਾ ਸਬੂਤ ਹੈ ਪਰ ਇਥੇ ਅਜਿਹੀ ਲਹਿਰ ਕੋਈ ਨਹੀਂ ਹੈ।

? ਪੰਜਾਬ ਵਿਚ ਸਭਿਆਚਾਰਕ ਲਹਿਰ ਦੇ ਅਭਾਵ ਦਾ ਕਾਰਨ ਇਥੋਂ ਦੀ ਜੰਗਜੂ ਪਰੰਪਰਾ ਤਾਂ ਨਹੀਂ।

—ਇਨਸਾਨ ਨੂੰ ਸੰਪੂਰਨ ਮਨੁੱਖ ਹੋਣਾ ਚਾਹੀਦਾ ਹੈ। ਮੈਂ ਲੜ ਵੀ ਸਕਦਾਂ; ਮੈਂ ਪਿਆਰ ਵੀ ਕਰ ਸਕਦਾਂ, ਮੈਂ ਗਾਣਾ ਵੀ ਗਾ ਸਕਦਾਂ; ਫਿਲਾਸਫਰ ਵੀ ਹੋ ਸਕਦਾਂ...

ਗੁਰੂ ਗੋਬਿੰਦ ਸਿੰਘ ਜੀ ਤਾਂ ਤੰਬੂਰੇ ਨਾਲ ਪਿਆਰ ਕਰਿਆ ਕਰਦੇ ਸਨ। ਇਹ ਮਾਰਸ਼ਲ ਵਾਲੀ ਗੱਲ ਨੂੰ ਬਹੁਤ ਤੂਲ ਦੇ ਕੇ ਅਸੀਂ ਬਹੁਤ ਨੁਕਸਾਨ ਕਰਵਾਇਐ। ਇਸ ਮਿਥ ਨੇ ਪੰਜਾਬੀਆਂ ਨੂੰ ਅਸੰਵੇਦਨਸ਼ੀਲ ਕਰ ਦਿੱਤਾ ਹੈ।

ਪੈਸਾ ਨੂੰ ਵਧਿਆਉਣ ਦਾ ਇਕ ਕਲਟ ਪੈਦਾ ਕੀਤਾ ਹੈ। ਸਭ ਤੋਂ ਮਾੜੇ ਦੁਨੀਆਂ ਵਿਚ ਤੁਸੀਂ ਜਾਂ ਅਮਰੀਕਨ ਹਨ। ਬੇਹਤਰੀਨ ਆਰਟਿਸਟ ਉਹ ਪੈਦਾ ਕਰ ਰਹੇ ਨੇ। ਬੇਹਤਰੀਨ ਸਾਇੰਸਦਾਨ ਉਹ ਤਿਆਰ ਕਰ ਰਹੇ ਹਨ।

ਮਹਾਰਾਸ਼ਟਰ ਦੀ ਵੀ ਜੰਗਜੂ ਪਰੰਪਰਾ ਹੈ ਪਰ ਮਹਾਰਾਸ਼ਟਰ ਵਰਗਾ ਹੁਣ ਗਾਹਕ ਹੋਰ ਕੋਈ ਦੂਸਰਾ ਨਹੀਂ। ਸਾਰੇ ਹਿੰਦੁਸਤਾਨ ਦੀ ਸ੍ਰੇਸ਼ਟਤਾ ਮਹਾਰਾਸ਼ਟਰ ਵਿਚ ਕਿਉਂ ਚਲੀ ਗਈ? ਬੜੇ ਗੁਲਾਮ ਅਲੀ ਖਾਂ, ਅਮੀਰ ਖਾਂ ਸਾਹਿਬ, ਫਿਆਜ਼ ਖਾਂ ਸਾਹਿਬ, ਵਲਾਇਤ ਖਾਂ, ਮੁਰਾਦਾਬਾਦ ਤੋਂ ਲੈ ਕੇ ਜੈਪੁਰ ਤਕ ਦੇ ਕਲਾਕਾਰ ਉਥੇ ਪੁਜ ਗਏ। ਬੰਗਾਲੀ ਹੀ ਨਹੀਂ ਦੂਰ ਅੰਦਰ ਕੋਲ੍ਹਾਪੁਰ ਤਕ ਜਾ ਵਸੇ ਹਨ।

ਉਥੇ ਧਰਮ ਵਾਲਿਆਂ ਦੀ ਗਾਇਣ ਕਲਾ ਅਤੇ ਸਾਹਿਤ ਨੂੰ ਪ੍ਰੋਤਸਾਹਿਤ ਕੀਤਾ। ਮਰਾਠਾ ਐਂਪਾਇਰ ਦੇ ਮੰਤਰੀਆਂ ਦੇ ਦਰਬਾਰ ਵਿਚ ਸਾਰਾ ਹਿੰਦੁਸਤਾਨ ਦਾ ਗਾਣਾ ਰਿਹਾ। ਸਭ ਤੋਂ ਵਡਾ ਘਰਾਣਾ ਗਵਾਲੀਅਰ ਮੰਨਿਆ ਜਾਂਦਾ ਹੈ, ਉਹ ਸਿੰਧੀਆ ਸਨ, ਬੜੌਦਾ ਵਿਚ ਫਿਆਜ਼ ਖਾਂ ਸਾਹਿਬ ਸਨ। ਇੰਦੌਰ ਵਿਚ ਰਜਬ ਅਲੀ ਖਾਂ ਸਾਹਿਬ। ਮਹਾਰਾਸ਼ਟਰ ਨੇ ਗਾਣੇ ਨੂੰ ਬੜੀ ਸੁਰਖਿਆ ਦਿਤੀ।

ਪੰਜਾਬ ਕੋਲ ਏਨੇ ਸਾਰੇ ਘਰਾਣੇ ਸਨ ਕਿ ਸਵਾਏ ਪਟਿਆਲੇ ਦੇ ਕਿਸੇ ਕੁਝ ਨਹੀਂ ਕੀਤਾ। ਪਟਿਆਲਾ ਕਸੂਰ ਤੁਹਾਡੇ ਕੋਲ ਗੁਲਾਮ ਅਲੀ ਵਰਗਾ ਗਵੱਈਆ ਪੈਦਾ ਹੋ ਗਿਆ।

ਜੇ ਕੋਮਲ ਕਲਾ ਨੂੰ ਤੁਸੀਂ ਜ਼ਿੰਦਗੀ ਦੀ ਪੂਛ ਸਮਝਦੇ ਹੋ ਤਾਂ ਪੂਛ ਹੀ ਤਾਂ ਬਸ ਨਿਕਲੇਗੀ—ਜੇ ਇਸ ਨੂੰ ਜ਼ਿੰਦਗੀ ਦੀ ਵਿਸਤਾਰ ਸਮਝਦੇ ਹੋ ਤਾਂ ਫੁੱਲ ਖਿਲਣਗੇ!

ਪੰਜਾਬ ਵਿਚ ਆਮ ਆਦਮੀ ਤਾਂ ਪਾਗਲ ਦੀ ਤਰ੍ਹਾਂ ਗਾਣਾ ਸੁਣਦਾ ਨੌਕਰੀ ਛੱਡ ਦਿੰਦਾ ਹੈ। ਏਡੀ ਕਸ਼ੀਦਗੀ ਵਿਚ ਗਾਣਾ ਸੁਣਨ ਆਏ ਨੇ ਪਰ ਜੋ 'ਇਥੇ' ਦਾ ਕਰਨਧਾਰ ਏ, ਚਾਹੇ ਉਹ ਸਿਆਸਤ ਵਿਚ ਏ ਚਾਹੇ ਇੰਡਸਟਰੀ 'ਚ ਏ ਜਾਂ ਪਬਲਿਕ ਲਾਈਫ ਜਾਂ ਧਰਮ 'ਚ ਏ ਉਹਦੇ ਦਿਲ ਵਿਚ ਜ਼ਿੰਦਗੀ ਦੀਆਂ ਉਚੀਆਂ ਕਦਰਾਂ ਕੀਮਤਾਂ ਵਾਸਤੇ ਕੋਈ ਜਗਾਹ ਨਜ਼ਰ ਨਹੀਂ ਆਉਂਦੀ।

**ਤੇਜਪਾਲ ਸਿੰਘ:** ਭੰਗੜਾ ਪੁਆ ਕੇ, ਘਰ ਵਿਚ ਪਾਰਟੀ ਕਰਕੇ ਨਚਵਾਕੇ ਜਿੰਨੇ ਮਰਜ਼ੀ ਪੈਸੇ ਲੁਟਵਾ ਲਵ ਕਵਾਲੀਆਂ ਤੇ ਪੰਝੀ ਹਜ਼ਾਰ ਪਚਵਿੰਜਾ ਹਜ਼ਾਰ ਖ਼ਰਚ ਕਰਨਗੇ। ਇਕ ਪਾਰਟੀ ਕਰਨਗੇ ਸਾਰੀ ਦੇ ਲੱਖ ਰੁਪਿਆ ਲਗ ਗਿਆ। ਆਰਟਿਸਟਾਂ ਨੂੰ ਕਾਨਫਰੰਸ ਵਿਚ ਆਇਆਂ ਦਾ ਲਗਭਗ ਇਹ ਹਾਲ ਏ ਸਾਡੇ ਘਰ ਆਏ ਹੋ, ਕੀ ਦਿਓਗੇ?

**ਸੁਰਿੰਦਰ ਸਿੰਘ:** ਮਹਾਰਾਸ਼ਟਰ ਵਿਚ ਮੈਂ ਇਕ ਵਾਰ ਪ੍ਰੋਗਰਾਮ ਦੇ ਸਿਲਸਿਲੇ ਵਿਚ ਉਥੋਂ ਦੇ ਚੀਫ ਸੈਕਟਰੀ ਨੂੰ ਮਿਲਣ ਗਿਆ। ਉਹ ੨੨ ਸੈਕਟਰੀਆਂ ਦੀ ਮੀਟਿੰਗ ਛੱਡ ਕੇ ਆਇਆ। ਮੈਂ ਉਸ ਨੂੰ ਨਹੀਂ ਜਾਣਦਾ ਸੀ, ਉਹ ਜਾਣਦਾ ਸੀ। ਕਹਿਣ ਲੱਗਾ: ਆਪ ਏਡੇ ਵੱਡੇ ਆਰਟਿਸਟ ਆਏ ਹੋ। ਮੈਂ ਸੋਚਿਆ ਪੰਜਾਬ ਵਿਚ ਤਾਂ ਮੈਨੂੰ ਕੋਈ ਭੰਡ ਵੀ ਮੰਨਣ ਨੂੰ ਤਿਆਰ ਨਹੀਂ। ਇਹ ਅਸਲ ਜਾਗ੍ਰਿਤੀ ਨਹੀਂ, [illegible] ਦਾ ਕਲਚਰ ਹੈ। ਲਾਹੌਰ ਇਕ ਸੈਂਟਰ ਬਣਿਆ ਸੀ ਪਰ ਪਾਰਟੀਸ਼ਨ ਦੀ ਦਹਿਸ਼ਤ ਬਹੁਤ ਰਹੀ।

? ਹੁਣ ਤਾਂ ਤੁਸੀਂ ਦੋਵੇਂ ਭਰਾ ਦਿੱਲੀ ਵਿਚ ਰਹਿੰਦੇ ਹੋ। ਪਰ ਪਹਿਲਾਂ ਇਕ ਦਿੱਲੀ ਵਿਚ ਤੇ ਦੂਸਰਾ ਬੰਬਈ ਵਿਚ

ਕਹਿੰਦਾ ਸੀ। ਗਾਉਂਦੇ ਤੁਸੀਂ ਇਕੱਠੇ ਹੋ। ਤੁਸੀਂ ਆਪਣਾ ਤਾਲਮੇਲ ਕਿਵੇਂ ਕਰਦੇ ਸੋ।

**ਸੁਰਿੰਦਰ ਸਿੰਘ :** ਇਹਦੇ ਦੋ ਜਵਾਬ ਨੇ। ਬਚਪਨ ਤੋਂ ਤਾਂ ਅਸੀਂ ਇਕੱਠੇ ਹੀ ਗਾਉਂਦੇ ਸਾਂ। ਰੇਡੀਓ ਤੇ ਅਲੱਗ ਅਲੱਗ ਗਾਉਂਦੇ ਸਾਂ ਸਟੇਜ ਤੇ ਫਿਰ ਵੀ ਇਕੱਠੇ ਗਾਉਂਦੇ ਸਾਂ। ਦੂਸਰੀ ਗਲ ਏ ਕਿ ਭਾਰਤੀ ਸ਼ਾਸਤਰੀ ਸੰਗੀਤ ਪਹਿਲਾਂ ਤੋਂ ਕੰਪੋਜ਼ ਕੀਤਾ ਸੰਗੀਤ ਤਾਂ ਹੈ ਨਹੀਂ। ਇਹ ਤਾਂ ਹੈ ਨਹੀਂ ਕਿ ਧੁਨ ਬਣਦੀ ਹੈ ਜਾਂ ਆਰਕੈਸਟਰਾ ਵਜਣਾ ਹੈ ਤਾਂ ਗਾਣਾ ਹੈ। ਇਹ ਤਾਂ ਇਵੇਂ ਹੈ ਜਿਵੇਂ ਤੁਸੀਂ ਤੇ ਮੈਂ ਗੱਲ ਕਰ ਰਹੇ ਹਾਂ। ਖ਼ਿਆਲ ਸ਼ੈਲੀ ਇਕ ਆਪਸ ਵਿਚ ਗਲਬਾਤ ਏ। ਗੁਫਤਗੂ ਏ। ਇਹ ਮਿਲ ਕੇ ਸਾਜ਼ਸੰਗ ਏ। ਕੋਈ ਗੱਲ ਮੈਂ ਕਹਿਣਾ ਉਹ ਦਸਾਂਦੇ ਨੇ ਉਹਨਾਂ ਦੀ ਗੱਲ 'ਚੋਂ ਮੈਨੂੰ ਆਈਡੀਆ ਮਿਲਦੇ ਉਹਨੂੰ ਮੈਂ ਵਧਾਵਾਂ। ਇਹਦੇ 'ਚ ਬੁਨਿਆਦੀ ਤੌਰ ਤੇ ਇਹ ਗੱਲ ਹੈ ਕਿ ਤੁਹਾਡਾ ਮਿਜ਼ਾਜ ਆਪਸ 'ਚ ਕਿੰਨਾ ਮਿਲਦਾ ਹੈ। ਤੁਸੀਂ ਇਕ ਦੂਜੇ ਨੂੰ ਕਿੰਨਾ ਪਿਆਰ ਕਰਦੇ ਓ। ਉਹ ਬਹੁਤ ਜ਼ਰੂਰੀ ਏ ਕਿਉਂਕਿ ਪਿਆਰ ਇਕ ਤਿਆਗ ਏ। ਗਾਣ ਵਾਲਾ ਬੁਨਿਆਦੀ ਤੌਰ ਤੇ ਬੜਾ ਖ਼ੁਦਗਰਜ਼ ਆਦਮੀ ਏ। ਉਹ ਚਾਹੁੰਦਾ ਏ ਕਿ ਸਾਰਾ ਧਿਆਨ ਮੇਰੇ ਤੇ ਕੇਂਦਰਿਤ ਰਹੇ। ਮਾਈਕਰੋਫੋਨ ਮੇਰਾ ਹੀ ਉੱਚਾ ਹੋਵੇ ਲੋਕ ਮੈਨੂੰ ਹੀ ਦੇਖਣ। ਪਿਆਰ ਤੁਹਾਨੂੰ ਇਹ ਸਿਖਾਂਦਾ ਹੈ ਕਿ ਨਹੀਂ, ਲੋਕ ਦੂਜੇ ਨੂੰ ਵੀ ਦੇਖਣ।

ਪਿਆਰ ਤੁਹਾਨੂੰ ਤਿਆਗ ਦਿੰਦਾ ਹੈ। ਜਦੋਂ ਤੁਸੀਂ ਦੋ ਗਾਣ ਵਾਲੇ ਇਕ ਦੂਜੇ ਨੂੰ ਪਿਆਰ ਕਰਦੇ ਓ ਤੁਹਾਨੂੰ ਅੱਛਾ ਲਗਦੈ। ਮੇਰੇ ਨਾਲੋਂ ਤੇਜਪਾਲ ਸਿੰਘ ਅੱਛਾ ਗਾਣ ਮੈਨੂੰ ਬੜਾ ਅੱਛਾ ਲਗਦੈ। ਸਭ ਤੋਂ ਜ਼ਿਆਦਾ ਮੈਂ ਹੀ ਉਹਨਾਂ ਨੂੰ ਦਾਦ ਦਿੰਦਾ। ਜਾਂ ਉਹਨਾਂ ਨੂੰ ਲਗੇ ਪਈ ਕਿ ਮੇਰਾ ਛੋਟਾ ਭਰਾ ਵਧ ਕੇ ਗਾ ਰਿਹੈ ਇਹਨੂੰ ਸ਼ਾਬਾਸ਼ ਦਿਓ। ਵਡੇ ਉਹ ਨੇ ਉਹਨਾਂ ਦੇ ਹੱਥ ਵਿਚ ਹੈ। ਪਰ ਇਹ ਹੈ ਬਾਹਮ ਏ ਯਕਤਰਫ਼ਾ ਨਹੀਂ ਹੋ ਸਕਦਾ।

? ਸ: ਸੁਰਿੰਦਰ ਸਿੰਘ ਜੀ ਤੁਸੀਂ ਇਨਕਮ ਟੈਕਸ ਆਫੀਸਰ ਰਹੇ ਹੋ...?

—(ਵਿਚੋਂ ਕੱਟ ਕੇ) ਇਹ ਬਹੁਤ ਸ਼ਰਮਿੰਦਗੀ ਦੀ ਗੱਲ ਏ ਕਿ ਮੈਂ ਇਨਕਮ ਟੈਕਸ ਅਫਸਰ ਰਿਹਾ ਹਾਂ। ਮੇਰੇ ਵਾਸਤੇ ਵੀ ਤੇ ਹਿੰਦੁਸਤਾਨ ਵਾਸਤੇ ਵੀ। ਮੈਨੂੰ ਨਾ ਤਾਂ ਇਨਕਮ ਟੈਕਸ ਅਫਸਰ ਹੋਣ ਦਾ ਸ਼ੌਕ ਸੀ ਨਾ ਉਸ ਤੋਂ ਕੋਈ ਖੁਸ਼ੀ ਹੋਈ ਹੈ। ਮੈਂ ਲੋਕਾਂ ਨੂੰ ਕਹਿੰਦਾ ਹਾਂ ਕਿ ਜਿਵੇਂ ਹਰੀਸ਼ ਚੰਦਰ ਨੂੰ ਚੰਡਾਲ ਦੀ ਜੂਨ ਕੱਟਣੀ ਪਈ ਸੀ ਇਵੇਂ ਮੈਨੂੰ ਇਹ ਜੂਨ ਕੱਟਣੀ ਪੈ ਗਈ ਹੈ। ਇਹ ਬਦਕਿਸਮਤੀ ਦੀ ਗੱਲ ਏ ਕਿ ਹਿੰਦੁਸਤਾਨ ਵਿਚ ਗਵੱਈਏ ਨੂੰ ਇੱਜ਼ਤ ਦੀ ਰੋਟੀ ਨਹੀਂ ਮਿਲਦੀ। ਕੋਈ ਨਾ ਕੋਈ ਕੰਧ ਮਾਰਨੀ ਹੀ ਪੈਂਦੀ ਹੈ। ਨੌਕਰੀ ਚਾਹੇ ਰੇਡੀਓ ਤੇ ਕਰੋ, ਸਕੂਲ ਕਾਲਜ ਵਿਚ ਕਰੋ। ਨੌਕਰੀ ਆਜ਼ਾਦੀ ਤੇ ਬੰਧਨ ਹੈ। ਤੇਜਪਾਲ ਸਿੰਘ ਜੀ ਸੰਗੀਤ ਵਿਭਾਗ ਦੇ ਮੁਖੀ ਸਨ। ਜਿਉਂ ਹੀ ਗਾਣੇ 'ਚੋਂ ਦਾਲ-ਰੋਟੀ ਮਿਲਣ ਲੱਗੀ, ਉਨ੍ਹਾਂ ਵੀ ਨੌਕਰੀ ਛੱਡ ਦਿੱਤੀ।

? ਬੰਬਈ ਵਿਚ ਰਹਿੰਦਿਆਂ ਤੁਸੀਂ ਫ਼ਿਲਮਾਂ ਦੀ ਚਮਕ ਦਮਕ ਤੋਂ ਪ੍ਰਭਾਵਤ ਹੋਏ ਕਿ ਨਾ?

—ਜੀ, ਜਿਹੜਾ ਬੰਦਾ ਸੋਨੇ ਦੀ ਖਾਨ ਵਿਚ ਰਹਿੰਦਾ ਹੋਵੇ ਉਹ ਚਾਂਦੀ ਦੀ ਚਮਕ ਦਮਕ ਤੋਂ ਕਿਥੇ ਪ੍ਰਭਾਵਤ ਹੋਊ।

? ਤੁਸੀਂ ਸਵਰਗੀ ਉਸਤਾਦ ਅਮੀਰ ਖਾਂ ਸਾਹਿਬ ਕੋਲੋਂ ਗਾਣੇ ਦੀ ਤਾਲੀਮ ਲਈ ਹੈ। ਉਹਨਾਂ ਦੀਆਂ ਕੋਈ ਯਾਦਾਂ, ਕੋਈ ਪ੍ਰਭਾਵ...

**ਤੇਜਪਾਲ ਸਿੰਘ :** ਖਾਂ ਸਾਹਿਬ ਬਹੁਤ ਫ਼ਰਾਖ਼ ਦਿਲ ਉਸਤਾਦ ਸਨ। ਉਹਨਾਂ ਨੇ ਕਦੇ ਕੋਈ ਚੀਜ਼ ਲੁਕਾਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਨਾ ਹੀ ਕਦੇ ਗੁਮਰਾਹ ਕੀਤਾ। ਰਾਗਾਂ ਬਾਰੇ ਉਹਨਾਂ ਦੀ ਪਹੁੰਚ ਬਹੁਤ ਦਾਰਸ਼ਨਿਕ ਅਤੇ ਗਹਿਰੀ ਸੀ।

ਮੇਰੇ ਹਿਸਾਬ ਨਾਲ ਵੇਖਿਆ ਜਾਵੇ ਤਾਂ ਉਹ ਸਭ ਦੇ ਗੁਰੂ ਸਨ ਅਤੇ ਰਾਗ ਦੀ ਇਕੱਲੀ ਇਕੱਲੀ ਸੁਰ ਨੂੰ ਨਾਪਣ ਅਤੇ ਵਿਸਥਾਰਨ ਦੀ ਉਹਨਾਂ ਦੀ ਮਹਾਨਤਾ ਸੀ। ਜਿਹੜੀਆਂ ਚੀਜ਼ਾਂ ਉਹ ਸਿਖਾਂਦੇ ਸਨ ਉਹਨਾਂ ਨੂੰ ਲਿਖਣ ਤੋਂ ਪਹਿਲਾਂ ਉਹਨਾਂ ਦੇ ਮਤਲਬ ਸਮਝਾਂਦੇ ਸਨ।

ਮੈਨੂੰ ਯਾਦ ਹੈ ਮੁਹਰਮ ਦੇ ਦਿਨ ਸਨ। ਮੁਸਲਮਾਨ ਇਹਨਾਂ ਦਿਨਾਂ ਵਿਚ ਗਾਣਾ ਨਹੀਂ ਗਾਉਂਦੇ। ਜਾਮਾ ਮਸਜਿਦ ਇਲਾਕੇ ਵਿਚ ਖਡੌਰਾ ਚੰਦੂ ਦੇ ਘਰ ਮੈਂ ਗਾਣਾ ਸਿਖਣ ਜਾਂਦਾ ਹੁੰਦਾ ਸਾਂ। ਮੁਹਰਮ ਕਰਕੇ ਮੈਂ ਕੋਈ ਗਾਣੇ ਦੀ ਗੱਲ ਨਹੀਂ ਕਰਦਾ ਹੁੰਦਾ। ਇਕ ਦਿਨ ਖਾਂ ਸਾਹਿਬ ਪੂਰੀਆ ਵਿਚ ਕੁਝ ਗੁਣਗੁਣਾ ਰਹੇ ਸਨ। ਮੈਂ ਕਿਹਾ ਜੀ ਮੈਂ ਤਾਂ ਇਸ ਬਾਰੇ ਅਜ ਕਲ੍ਹ ਕੁਝ ਵੀ ਨਹੀਂ ਪੜ੍ਹਦਾ ਕਿਉਂਕਿ ਤੁਹਾਡੇ ਮੁਹਰਮ ਹੁੰਦੀ ਹੈ। ਕਹਿਣ ਲਗੇ ਗਾਣਾ ਤਾਂ ਸਾਡੀ ਰੂਹ ਹੈ। ਅਸੀਂ ਸੋਚਦੇ ਵੀ ਗਾਣੇ ਵਿਚ ਹਾਂ। ਅਸੀਂ ਰਾਗਾਂ ਬਾਰੇ ਸੋਚਣਾ ਕਿਵੇਂ ਬੰਦ ਕਰ ਦਈਏ। ਜੇ ਅਸੀਂ ਕਢ ਗਾ ਨਹੀਂ ਸਕਦੇ ਤਾਂ ਬੰਦਸ਼ਾਂ ਦੇ ਲਫ਼ਜ਼ ਤਾਂ ਦਸ ਹੀ ਸਕਦੇ ਹਾਂ। ਐਸਾ ਕਰੋ

ਕਿ ਇਕ ਛੋਟੀ ਡਾਇਰੀ ਜੇਬ ਵਿਚ ਰਖਿਆ ਕਰੋ। ਉਹ ਡਾਇਰੀ ਅਜੇ ਵੀ ਮੇਰੇ ਕੋਲ ਹੈ।

ਉਹ ਮਿਜਾਜ ਕਰਕੇ ਕਹਿਰ ਗੰਭੀਰ ਜਾਪਦੇ ਸਨ।

ਇਕ ਵਾਰ ਹਲਕੇ ਮੂਡ ਵਿਚ ਗੱਲ ਹੋ ਰਹੀ ਸੀ। ਕਿਉਂਕਿ ਖਾਨ ਸਾਹਿਬ ਬਹੁਤਾ ਅੰਤਰੇ ਤੇ ਜ਼ੋਰ ਨਹੀਂ ਸੀ ਦਿੰਦੇ ਇਸ ਵਾਸਤੇ ਕਿਸੇ ਕਿਹਾ ਕੀ ਗੱਲ ਖਾਨ ਸਾਹਿਬ ਤੁਹਾਨੂੰ ਅੰਤਰੇ ਆਉਂਦੇ ਨਹੀਂ। ਕਹਿਣ ਲਗੇ ਭਈ ਤੂੰ ਚਵਨੀ ਅਸਥਾਈ ਰਖਦਾ ਜਾ। ਬਾਖੁਦਾ ਮੈਂ ਤੁਮਾਰਾ ਘਰ ਬਿਕਵਾ ਦੂੰਗਾ ਅੰਤਰੇ ਗਾ ਗਾ ਕੇ।

ਸੁਰਿੰਦਰ ਸਿੰਘ: ਪੁਰਾਣੇ ਉਸਤਾਦ ਜਿਹੜੇ ਸਨ ਉਹਨਾਂ ਦੀਆਂ ਮਿੰਨਤਾਂ ਕਰ ਕਰ ਮਰ ਜਾਵੋ ਕਿਸੇ ਨੂੰ ਕੁਝ ਨਹੀਂ ਸਨ ਦਸਦੇ ਹੁੰਦੇ। ਅਜ ਅਸੀਂ ਗਾ ਕੇ ਉਤਰਦੇ ਹਾਂ ਤਾਂ ਕੋਈ ਪੁਛਦਾ ਹੈ ਇਹ ਸਾਨੂੰ ਲਿਖਾ ਦਿਓ, ਅਸੀਂ ਝੱਟ ਲਿਖਾ ਦਿੰਦੇ ਹਾਂ। ਕਿਉਂਕਿ ਸਾਨੂੰ ਕਿਸੇ ਨੇ ਮਿਹਰਬਾਨੀ ਨਾਲ ਦਸਿਆ ਹੋਇਆ ਹੈ।

? ਇਕ ਸੁਰਿੰਦਰ ਸਿੰਘ ਜੀ ਜਾਤੀ ਸੁਆਲ ? ਤੁਹਾਡੇ ਘਰੋਂ ਪਦਮਾ ਜੀ (ਪਦਮਾ ਸਚਦੇਵਾ) ਡੋਗਰੀ ਭਾਸ਼ਾ ਦੀ ਬਹੁਤ ਨਾਮਵਰ ਸ਼ਾਇਰਾ ਹਨ। ਤੁਸੀਂ ਮਸ਼ਹੂਰ ਗਾਇਕ ਹੋ। ਤੁਹਾਡਾ ਇਕ ਦੂਜੇ ਪ੍ਰਤੀ ਕਿਹੋ ਜਿਹਾ ਵਤੀਰਾ ਜਾਂ ਪਹੁੰਚ ਹੈ?

—ਮੇਰਾ ਪਦਮਾ ਜੀ ਨਾਲ ਵਿਆਹ ਹੋਇਐ। ਬੀਵੀ ਨੂੰ ਆਪਣਾ ਅੰਗ ਸਮਝਿਆ ਜਾਂਦੈ। ਇਹ ਅੰਗ ਕਹਿਣਾ ਬੜਾ ਬੇਈਮਾਨ ਲਫਜ਼ ਹੈ। ਮਤਲਬ ਤਾਂ ਹੁੰਦਾ ਹੈ, ਕਿਸੇ ਤਰ੍ਹਾਂ ਇਸਤਰੀ ਨੂੰ ਅਧੀਨ ਕਰਨਾ। ਅੰਗ ਕਹਿ ਕੇ ਕਰ ਲਵੋ, ਲਕਸ਼ਮੀ ਕਹਿ ਕੇ ਕਰ ਲਵੋ ਜਾਂ ਦੇਵੀ ਕਹਿ ਕੇ ਕਰ ਲਵੋ। ਮੈਂ ਸਮਝਦਾ ਹਾਂ, ਉਹ ਇਕ ਸੁਤੰਤਰ ਇਨਸਾਨ ਏ। ਅਗਰ ਉਸ ਦੀ ਤਰੱਕੀ ਹੁੰਦੀ ਹੈ ਤਾਂ ਮੈਨੂੰ ਇਕ ਦੋਸਤ ਦੀ ਤਰ੍ਹਾਂ ਬਹੁਤ ਖੁਸ਼ੀ ਹੁੰਦੀ ਏ। ਅਗਰ ਉਹ ਅੱਛੀ ਨਜ਼ਮ ਲਿਖਦੀ ਏ ਤਾਂ ਮੈਂ ਬੇ-ਸਾਖਤਾ ਦਾਦ ਦੇਨਾਂ। ਮੀਆਂ-ਬੀਵੀ ਦਾ ਰਿਸ਼ਤਾ ਸਾਡਾ ਅਲੱਗ ਹੈ। ਇਨਸਾਨ ਦੇ ਨਾਤੇ ਅਲੱਗ ਹੈ। ਮੈਂ ਉਸ ਦੀ ਸ਼ਖਸੀਅਤ ਦੀ ਪੂਰੀ ਇੱਜ਼ਤ ਕਰਦਾ ਹਾਂ। ਉਹ ਮੇਰੀ ਕਰਦੀ ਹੈ। ਉਹਦਾ ਵੱਡਾ ਨਾਂ ਏ, ਇਸ ਗੱਲ ਦੀ ਮੈਨੂੰ ਸਵਾਏ ਖੁਸ਼ੀ ਦੇ ਹੋਰ ਕੋਈ ਫੀਲਿੰਗ ਨਹੀਂ। ਜਿਵੇਂ ਮੈਨੂੰ ਅੰਮ੍ਰਿਤਾ ਨੂੰ ਪੜ੍ਹਕੇ ਸਵਾਦ ਆਂਦੈ ਉਨਾ ਹੀ ਮੈਨੂੰ ਪਦਮਾ ਨੂੰ ਪੜ੍ਹਕੇ ਆਂਦੈ।

**ਤੇਜਪਾਲ ਸਿੰਘ :** ਇਹ ਸ਼ਾਇਦ ਪੁੱਛਣਾ ਚਾਹੁੰਦੇ ਨੇ ਕਿ ਹਰ ਕਾਮਯਾਬ ਆਦਮੀ ਪਿੱਛੇ ਇਕ ਔਰਤ ਹੁੰਦੀ ਏ ਜਾਂ ਹਰ ਕਾਮਯਾਬ ਔਰਤ ਪਿੱਛੇ ਇਕ ਮਰਦ ਹੁੰਦਾ ਏ।

**ਸੁਰਿੰਦਰ ਸਿੰਘ :** ਹਰ ਮਰਦ ਪਿੱਛੇ ਇਕ ਔਰਤ ਹੁੰਦੀ ਏ, ਇਹ ਦੱਸਣ ਵਾਸਤੇ ਕਿ ਉਹ ਗਲਤ ਹੈ (ਹਾਸਾ) ਨਾ ਅਸੀਂ ਇਕ ਦੂਜੇ ਨੂੰ ਪਰੋਮੋਟ ਕਰਦੇ ਹਾਂ ਨਾ ਟੰਗ ਖਿੱਚਦੇ ਹਾਂ।

? ਤੇਜਪਾਲ ਸਿੰਘ ਜੀ! ਤੁਹਾਡਾ ਇਸ ਮਾਮਲੇ ਵਿਚ ਕੀ ਹਾਲ ਹੈ?

—ਸਾਡਾ ਵਧੀਆ ਹਾਲ ਹੈ ਜੀ।

**ਸੁਰਿੰਦਰ ਸਿੰਘ :** ਸਾਡੇ ਭਰਜਾਈ ਜੀ ਰੇਡੀਓ ਤੇ ਗਾਂਦੇ ਨੇ, ਐਮ.ਏ. ਸੰਗੀਤ ਨੇ, ਐਮ ਫਿਲ ਨੇ, ਰੇਡੀਓ ਦੇ ਪਰਵਾਨਿਤ ਕਲਾਕਾਰ ਨੇ।

? ਕੀ ਨਾਮ ਏ ਉਹਨਾਂ ਦਾ

—ਰੇਣੂ ਸਚਦੇਵਾ। ਸਾਡਾ ਫੈਮਲੀ ਨਾਮ ਸਚਦੇਵਾ ਹੈ। ਉਹ ਪਦਮਾ ਸਚਦੇਵਾ, ਉਹ ਰੇਣੂ ਸਚਦੇਵਾ ਤਾਂ ਕਿ ਲੋਕਾਂ ਨੂੰ ਪਤਾ ਨਾ ਲੱਗੇ ਕਿ ਉਹ ਸਾਡੀਆਂ ਬੀਵੀਆਂ ਨੇ। ਅਸੀਂ ਆਪਣੇ ਨਾਮ ਨਾਲ ਸਿੰਘ ਲਿਖਦੇ ਹਾਂ...(ਹਾਸਾ)

? ਜੇ ਪੰਜਾਬ ਵਿਚ ਕੋਈ ਸਭਿਆਚਾਰਕ ਲਹਿਰ ਚੱਲੇ ਤਾਂ ਤੁਹਾਡੀਆਂ ਸ਼ੁਭ ਭਾਵਨਾਵਾਂ ਦੇ ਸਨਮੁੱਖ ਕੀ ਇਹ ਆਸ ਰੱਖੀ ਜਾ ਸਕਦੀ ਹੈ ਕਿ ਤੁਹਾਡਾ ਸਹਿਯੋਗ ਮਿਲਦਾ ਰਹੇਗਾ।

—ਕਿਉਂ ਨਹੀਂ। ਅਸੀਂ ਸਦਾ ਹਾਜ਼ਰ ਹਾਂ। ਅਸੀਂ ਖੁਸ਼ ਹੋਵਾਂਗੇ। ਸਾਨੂੰ ਹੁਕਮ ਕਰੋ, ਅਸੀਂ ਆਵਾਂਗੇ ਪਰ ਇਹ ਪਿਆਰ ਦੋ-ਤਰਫਾ ਹੋਣਾ ਚਾਹੀਦਾ ਹੈ।

×



# ਪੰਜ ਕਵਿਤਾਵਾਂ

—ਸੁਰਿੰਦਰ ਸਾਗਰ

### ੧

ਮੇਰੇ ਸਮੇਂ ਦਾ ਆਦਮੀ ਬਣਿਆ ਪਹੇਲੀ।
ਹੁਣ ਰਹੀ ਨਾ ਜ਼ਿੰਦਗੀ ਇਸਦੀ ਸਹੇਲੀ ॥

ਇਹ ਜੋ ਧਰਤੀ ਹੈ ਅਸਾਡੀ ਮਸ਼ਅਲਾਂ ਦੀ ,
ਫ਼ਸਲ ਜਿਥੇ ਗੋਲੀਆਂ ਤੇ ਰੈਫਲਾਂ ਦੀ ।
ਐਟਮੀ ਤੇ ਨਿਊਕਲੀਰੀ ਪੌਣ ਜਿਥੇ ,
ਮੁਸ਼ਕ ਬਾਰੂਦੀ ਕਮਾਦਾਂ, ਗੰਦਲਾਂ ਦੀ ।
ਕੱਲ੍ਹ ਤਕ ਤਾਂ ਮਹਿਕਦਾ ਮਰੂਆ ਸੀ ਏਥੇ
ਕੱਲ੍ਹ ਤਕ ਹਸਦੀ ਸੀ ਖਿੜ-ਖਿੜ-ਖਿੜ ਚਮੇਲੀ ॥

ਭੇਦ ਜਿੱਥੇ ਰੰਗ ਬਾਣੇ ਬੋਲੀਆਂ ਦਾ ,
ਟੋਲੀਆਂ ਰਤ ਪੀਣ ਜਿੱਥੇ ਟੋਲੀਆਂ ਦਾ ।
ਤਾਣੀਵੰਦੀ ਮਾਰਦੀ ਫਿਰਦੀ ਹੈ ਭੁੱਬਾਂ ,
ਨੂਰ ਪੁੱਸੇ ਗੋਦੀਆਂ ਦਾ, ਡੋਲੀਆਂ ਦਾ ।
ਕੱਲ੍ਹ ਤਕ ਬੰਦੇ ਦੀ ਬੰਦਾ ਬਾਂਹ ਸੀ ਏਥੇ
ਅੱਜ ਭਾਰੀ ਹੈ ਹਵੇਲੀ ਨੂੰ ਹਵੇਲੀ ॥

ਯੁੱਗ ਇਹ ਕੰਪਿਊਟਰਾਂ ਦਾ, ਰਾਕਟਾਂ ਦਾ ,
ਜਾਂ ਕਿ ਲਲਚਾਈਆਂ ਸਿਆਸੀ ਸਾਜ਼ਸ਼ਾਂ ਦਾ ।
ਹਰ ਚੁਰਸਤੇ ਵਿਚ ਨਰ-ਮੁੰਡਾਂ ਦੀ ਢੇਰੀ ,
ਹਰ ਸ਼ਹਿਰ, ਹਰ ਪਿੰਡ ਮਲਬਾ ਬੰਦਿਆਂ ਦਾ ।
ਇਹ ਹਵਾ ਝੁੱਲੀ ਚਲੇਗੀ ਬਣ ਕੇ ਜਿਸ ਦਿਨ
ਨਾ ਰਹੇਗਾ ਬਾਂਸ, ਨਾ ਰਹਿਣੀ ਬਰੇਲੀ ॥

### ੨

ਧਰਤੀ ਮਾਏਂ !
ਮੈਂ ਮਰ ਜਾਂ ਧਰਤੀਏ ਮਾਏਂ !!
ਕੋਨਾ ਕੋਨਾ ਸ਼ਹਿਰ ਦਾ ,
ਤੀਰ ਖੁਭਿਆ ਜ਼ਹਿਰ ਦਾ ।
ਸਿਰ ਸੜੇ ਦੁਪਹਿਰ ਦਾ ,
ਟਾਕਰਾ ਹੈ ਕਹਿਰ ਦਾ ।
ਤੈਨੂੰ ਦਸ ਹੁਣ ਮੈਂ ਬਿਠਾਵਾਂ
ਕਿਹੜੇ ਰੁੱਖ ਛਾਵੇਂ ...... ਧਰਤੀਏ ਮਾਏਂ !

ਨਾ ਵਰਤੋਂ ਕਿਸ ਰੰਗ ਦੀ ,
ਜਾਨ ਸੂਲੀ ਟੰਗਦੀ ।
ਲਹਿਰ ਖੜ੍ਹ ਗਈ ਜੰਗ ਦੀ ,
ਖੂਨ ਖੱਪਰ ਮੰਗਦੀ ,
ਕਿਸ ਕਿਸ ਦਾ ਹੁਣ ਲਹੂ ਲਕਾਵਾਂ
ਕਿਸ ਘਰਾ ਨਾਵੇਂ ...... ਧਰਤੀਏ ਮਾਏਂ !

ਰਾਮ ਵਿਰਕ ਰਹਿਮ ਦਾ,
ਦੰਭ ਦਾ ਤੇ ਅਹਿਮ ਦਾ ।
ਬਚੂ ਪਤਾ ਨਾ ਰਹਿਮ ਦਾ,
ਸਰਵਧਾਰਾ ਸਹਿਮ ਦਾ ।
ਬਚ ਕੇ ਇਸ ਮਾਹੌਲ ਕੋਲੋਂ
ਕਿਸ ਜਗ ਜਾਵੇਂ...ਧਰਤੀਏ ਮਾਏਂ !

ਮੌਸਮ ਬੜਾ ਹੀ ਸਰਦ ਹੈ,
ਧਰਤੀ ਜਿਹੀ ਹੀ ਹਰਦ ਹੈ ।
ਚਾਰ੍ਹ ਛੁਹੀ ਹੈ, ਕੜਦ ਹੈ,
ਜਾਂ ਫਿਰ ਬਾਰੂਦੀ ਠਰਦ ਹੈ ।
ਸਮਝ ਨਾ ਆਵੇ ਠੁਖਾਵਾਂ
ਤੈਨੂੰ ਕਿਸ ਥਾਵੇਂ...ਧਰਤੀਏ ਮਾਵੇਂ !
ਮੈਂ ਮਰ ਜਾਂ ਧਰਤੀਏ ਮਾਵੇਂ !!

੩

ਹਰ ਜ਼ਾਤੀ ਨਿਰਦੋਸ਼ ਵਿਛੀ ਹੈ
ਕੁਝ ਨਾ ਰਿਹਾ ਹੁਣ ਅੰਤ੍ਰ
ਵੇ ਲੋਕੋ ਮੇਰਿਓ !
ਅੰਬਰੀ-ਯੁਧ ਦਾ ਅਸਰਾ ਘੋੜਾ
ਚੁਕ ਚੁਕ ਮਾਰੇ ਪੈਰ
ਵੇ ਲੋਕੋ ਮੇਰਿਓ !!

ਹਰ ਚਿਹਰੇ ਤੇ ਦਮਨ-ਦਾਗ ਹੈ
ਜਾਂ ਆਤੰਕ ਦਾ ਥੋਸ਼ਾ
ਹਰ ਰਿਸ਼ਤੇ ਦਾ ਰੂਪ ਹੋ ਗਿਆ
ਕਿਨਾਂ ਥੋਣ-ਥੋਸ਼ਾ
ਕਿੱਥੋਂ ਕਿੱਥੇ ਲੈ ਗੁ ਸਾਨੂੰ
ਇਹ ਆਣਵਿਕ ਦੌੜ
ਵੇ ਲੋਕੋ ਮੇਰਿਓ !!

ਘਾਟੀ ਘਾਟੀ ਫਿਰਕੀ ਨਜ਼ਰੇ
ਖਿੱਟ ਖਿੱਟ ਤੱਕੇ ਮਾਨਵ
ਏਸ ਦੌਰ ਦੀ ਸੋਚ ਤੇ ਹਾਵੀ
ਛੋਰ ਹਿਟਲਰੀ ਦਾਨਵ
ਫਿਰ ਉਸ ਬੇਕਿਰਕੇ ਨੂੰ ਸੁੱਝੇ
ਕਰੂਰ ਕੁਰੱਖਤ ਸੈਤ
ਵੇ ਲੋਕੋ ਮੇਰਿਓ !!

ਹਰ ਵਿਸਹੱਦੇ ਨੂੰ ਚਾਹੁੰਦੀ ਹੈ
ਹਰ ਇਕ ਅੱਖ ਕਬਜਾਉਣਾ
ਸਗੀ ਸਿਆਸਤ ਗਿਰ ਗਿਰਾ ਹੈ
ਏਨੀ ਭਾਹ ਵਧਾਉਣਾ
ਅੱਜ ਹਰ ਅੱਖ ਵਿਚ ਜਾਂ ਲਾਲਚ ਹੈ
ਜਾਂ ਫਿਰ ਜਹਿਮ ਜਾਂ ਖੌਫ
ਵੇ ਲੋਕੋ ਮੇਰਿਓ !!

੪

ਧਰਤੀ ਦਾ ਚੱਪਾ ਚੱਪਾ
ਕੀਤਾ ਤੁਸੀਂ ਹਾਵਦਾਂ ਵੇ
ਐਟਮੀ ਧਮਾਕਿਆਂ ਦੇ ਨਾਂ ।
ਜ਼ਿੰਦਗੀ ਜ਼ਮੀਨ ਮੰਗਦੀ
ਧੀ ਏ ਜ਼ਿੰਦਗੀ ਤੇ ਧਰਤੀ ਏ ਮਾਂ ।

ਏਸ ਨਾਤੇ ਉੱਤੇ ਜ਼ਰਾ ਜਿਨਾ ਵੀ ਨਾ ਸੱਕ ਵੇ
ਧਰਤੀ ਦੀ ਗੋਦੀ ਤੇ ਹੈ ਜ਼ਿੰਦਗੀ ਦਾ ਹੱਕ ਵੇ
ਜ਼ਿੰਦਗੀ ਤਾਂ ਧਰਤੀ ਦੀ ਲਾਡਲੀ ਰਕਾਨ ਧੀ ਹੈ
ਜ਼ਿੰਦਗੀ ਦੀ ਲੱਗੀਆਂ ਚਿ ਥਾਂ ।

ਜ਼ਿੰਦਗੀ ਤੋਂ ਜ਼ਿੰਦਗੀ ਦਾ ਹੱਕ ਖੋਹਣ ਵਾਲਿਓ
ਜ਼ਿੰਦਗੀ ਦਾ ਚਿਹਰਾ ਮੋਹਰਾ ਲੂਹਣ ਕੋਹਣ ਵਾਲਿਓ
ਥੋੜੀਆਂ ਵੇ ਸਾਜ਼ਸ਼ਾਂ ਨੇ ਰਹਿਣਾ ਨਹੀਂ ਹਮੇਸ਼ ਜੋਰ
ਸਦਾ ਫਾਡੀ ਰਹਿਣਾ ਨਹੀਂ ਸਮਾਂ ।

ਖੂਬ ਖੇਡੀ ਖੇਡ, ਚੰਗਾ ਸੌਕ ਹੈ ਸਿਆਸਤੀ
ਚਾਰੇ ਪਾਸੇ ਰਾਜ ਹੋਇਆ ਦਹਿਸ਼ਤੀ ਤੇ ਵਹਿਸ਼ਤੀ
ਅੰਧਿਰਾਂ ਤੇ ਇਲਾਂ ਦੀਆਂ ਡਾਰਾਂ ਮੰਡਲਾਉਂਦੀਆਂ ਨੇ
ਨੋਚਣੇ ਨੇ ਲਾਸ਼ਾ ਏਥੇ ਕਾਂ ।

ਕੰਧਾਂ ਤੇ ਬਰੂਦੀ ਧੂੰਆਂ ਜੰਮਿਆ ਹੈ ਉੱਚੀ ਦੇ
ਜ਼ਖਮੀ ਹੈ ਧਰਤੀ ਤੇ ਅੱਜ ਕੁੱਲੀ ਕੁੱਲੀ ਦੇ
ਵਰ੍ਹਦੇ ਆਕਾਸ਼ਾਂ ਵਿਚੋਂ ਅੱਗ ਬੰਬਾਂ ਗੋਲੀਆਂ ਦੀ
ਮਘਦੀ ਅੰਗਾਰਾਂ ਵਾਂਗੂੰ ਛਾਂ।

੫

ਇਹ ਜੋ ਅਣਖਲੂ ਹੁੰਦੇ ਲੋਕ !
ਕਦ ਤਕ ਇੰਜ ਰਹੂ ?
ਆਪਣਾ ਰਿਸ਼ਤਾ ਕਦੋਂ ਪਛਾਣੂ
ਆਪਣਾ ਇਹ ਲਹੂ ?

ਵਾਰੋ ਜੰਗ ਵਿਚ ਭਾਈਆਂ ਬਾਝੋਂ
ਰਹਿ ਜਾਈਦੈ ਕੱਲਾ
ਏਨਾ ਵਹਿ ਕੇ ਵੀ ਨ ਸਮਝਿਆ
ਆਪਣਾ ਲਹੂ ਇਹ ਝੱਲਾ
ਕਦ ਸਮਝੇਗਾ ? ਹਾਏ !
ਹਾਲੇ ਕਿੰਨਾ ਹੋਰ ਵਹੂ ?

ਅਚਨਚੇਤ ਜਦ ਗਰਜੀਆਂ ਗੋਲੀਆਂ
ਲਹੂ ਬੋਲੇਗਾ ਬੋਲ,
ਆਪਣੇ ਲਹੂ ਦੇ ਦਿਲ ਵਿਚ ਇਕ
ਨੇਰ੍ਹੀ ਜਿਹੀ ਕਿਉਂ ਨ ਧੁੱਖੇ ?
ਲਹੂ-ਲਹੂ ਵਿਚਕਾਰ ਜੋ ਉਗਦੀ
ਕਦ ਤਕ ਕੰਧ ਰਹੂ ?

ਕਾਲੀ 'ਵਾ ਝਿਮਦੇ ਚਿਹਰੇ ਤੇ
ਨਿੱਤ ਸਵੈਂਦੀ ਮਲਦੀ
ਆਪਣੇ ਲਹੂ ਦੀ ਲਾਲੀ ਦੀ ਕਿਉਂ
ਰਤਾ ਪੇਸ਼ ਨ ਚਲਦੀ ?
ਡਰਿਆ ਡਰਿਆ ਇੰਜ ਰਗਾਂ ਵਿਚ
ਕਦ ਤਕ ਖੌਲਾ ਰਹੂ ?

---



---



---

# ਖ਼ਬਰਨਾਮਾ

## ਉਘੇ ਦੇਸ਼ ਭਗਤ ਸ: ਸਰਮੁਖ ਸਿੰਘ ਚਮਕ ਅਕਾਲ ਚਲਾਣਾ ਕਰ ਗਏ

ਅੰਮ੍ਰਿਤਸਰ—ਇਥੇ ਸੁਤੰਤਰਤਾ ਸੰਗਰਾਮੀਏ ਅਤੇ ਕਾਂਗਰਸੀ ਲੀਡਰ ਸ: ਸਰਮੁਖ ਸਿੰਘ ਚਮਕ ਅਕਾਲ ਚਲਾਣਾ ਕਰ ਗਏ ਹਨ। ਉਹ ਕਾਫੀ ਲੰਮੇ ਸਮੇਂ ਤੋਂ ਬਿਮਾਰ ਸਨ। ਉਹਨਾਂ ਦੀ ਉਮਰ ੮੩ ਸਾਲ ਸੀ। ਸ: ਚਮਕ ੧੯੫੭-੫੮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜਕਾਰੀ ਪ੍ਰਧਾਨ ਅਤੇ ਕਈ ਸਿੱਖ ਸੰਸਥਾਵਾਂ ਦੇ ਪ੍ਰਧਾਨ ਰਹਿ ਚੁੱਕੇ ਹਨ। ਉਹ ਇਕ ਉੱਘੇ ਸਮਾਜੀ ਕਾਰਕੁਨ ਸਨ



ਅਤੇ ਕਈ ਵਾਰ ਜੇਲ੍ਹ ਯਾਤਰਾ ਕਰ ਚੁੱਕੇ ਸਨ। ਸ: ਚਮਕ ਨੇ ਗੁਰੂ ਕੇ ਬਾਗ ਅਤੇ ਹੋਰ ਮੋਰਚਿਆਂ ਵਿਚ ਵੱਧ ਚੜ੍ਹਕੇ ਹਿੱਸਾ ਲਿਆ ਸੀ ਜਦੋਂ ਕਿ ਨਮਕ ਸਤਿਆਗ੍ਰਹਿ ਅਤੇ ਨਾਮਿਲਵਰਤਣ ਲਹਿਰਾਂ ਵਿਚ ਵੀ ਕੈਦ ਹੋਏ। ਸਵਰਗੀ ਜ਼ਿਲਾ ਅਮਨ ਤੇ ਫਿਰਕੂ ਸਦਭਾਵਨਾ ਕਮੇਟੀ ਅਤੇ ਜ਼ਿਲਾ ਸਿਫਾਰਿਸ਼ੀ ਕਮੇਟੀ ਦੇ ਮੈਂਬਰ ਸਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਦਰਬਾਰ ਸਾਹਿਬ ਦੇ ਸਾਰੇ ਦਫ਼ਤਰ ਉਹਨਾਂ ਦੇ ਸੋਗ ਵਿਚ ਬੰਦ ਰਹੇ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਕਾਬਲ ਸਿੰਘ ਨੇ ਆਪਣੇ ਸ਼ੋਕ ਸੰਦੇਸ਼ ਵਿਚ ਉਹਨਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਅਤੇ ਕਿਹਾ ਕਿ ਸਵਰਗੀ ਇਕ ਤਜਰਬਾਕਾਰ ਸਿੱਖ ਲੀਡਰ ਸਨ। ਆਪ ਰਾਮਗੜ੍ਹੀਆ ਵਧੇਸ਼ੀਆਂ ਦੀ ਵੀ ਜਿੰਦ ਜਾਨ ਸਨ।

## ਮੁਰਦੇ ਬੱਚੇ ਨੂੰ ੪-੫ ਦਿਨ ਮੁਲਾਣਿਆਂ-ਮੁਲਾਂ ਕੋਲ ਲਈ ਫਿਰਦੇ ਰਹੇ ਪਰ...

ਜਲੰਧਰ—ਪਿਛਲੇ ਦਿਨੀਂ ਮੁਹੱਲਾ ਠਾਕਰਾਂ ਦੇ ਮੰਦਰ ਦੇ ਥੜ੍ਹੇ ਤੇ ਰੋਜ਼ਾਨਾ ਕ੍ਰਿਕਟ ਖੇਡਣ ਵਾਲੇ ਬੱਚਿਆਂ ਵਿਚੋਂ ਕਿਸੇ ਬੱਚੇ ਵਲੋਂ ਖੇਡਦਿਆਂ ਜ਼ੋਰਦਾਰ ਸਟਰੋਕ ਮਾਰਨ ਤੇ ਗੇਂਦ ਇਕ ੫-੬ ਸਾਲ ਦੇ ਬੱਚੇ ਨੂੰ ਜਾ ਵੱਜੀ ਜਿਸ ਦੇ ਮੌਕੇ ਤੇ ਹੀ ਮੌਤ ਹੋ ਗਈ ਹੈ। ਮੁਹੱਲੇ ਦੇ ਲੋਕਾਂ ਨੇ ਵੱਖ ਵੱਖ ਡਾਕਟਰਾਂ ਨੂੰ ਲਿਆਕੇ ਬੱਚਾ ਦਿਖਾਇਆ ਜਿਹਨਾਂ ਸਾਰਿਆਂ ਨੇ ਕਿਹਾ ਕਿ ਬੱਚੇ ਦੀ ਮੌਤ ਹੋ ਚੁਕੀ ਹੈ। ਪਰ ਇਸ ਦੌਰਾਨ ਮੁਲਾਣਿਆਂ ਵਿਚ ਯਕੀਨ ਰਖਣ ਵਾਲੇ ਲੋਕਾਂ ਨੇ ਕਹਿ ਦਿਤਾ ਕਿ ਬੱਚਾ ਮਰਿਆ ਨਹੀਂ ਸਿਰਫ ਬੇਹੋਸ਼ ਹੋਇਆ ਹੈ। ਉਹ ਕੁਝ ਜਾਦੂ ਟੂਣਾ ਕਰਨ ਵਾਲੇ ਸਿਆਣਿਆਂ-ਮੁਲਾਣਿਆਂ ਨੂੰ ਸੱਦ ਲਿਆਏ ਜਿਹਨਾਂ ਨੇ ਕਿਹਾ ਕਿ ਬੱਚਾ ਬੇਹੋਸ਼ ਹੈ ਤੇ ਉਹਨਾਂ ਉਸਨੂੰ ਜ਼ਿੰਦਾ ਕਰਨ ਲਈ ਤੰਤਰ-ਮੰਤਰ ਪੜ੍ਹਨੇ ਸ਼ੁਰੂ ਕਰ ਦਿਤੇ। ਬੱਚਾ ਜਦੋਂ ਜਿਉਂਦਾ ਨਾ ਹੋਇਆ ਤਾਂ ਉਹ 'ਸਿਆਣੇ' ਮਰਦਾ ਬੱਚੇ ਨੂੰ ਚੁਕ ਕੇ ਇਕ ਮੁਸਲਮਾਨ ਮੁਲਾਣੇ ਕੋਲ ਲੈ ਗਏ। ਉਸ ਮੁਲਾਣੇ ਨੇ ਆਪਣੇ ਝਾੜੇ ਤੇ ਹੋਰ ਓਹੜ-ਪੋਹੜ ਕੀਤੇ ਪਰ ਬੱਚਾ ਜਿਉਂਦਾ ਨਾ ਹੋਇਆ। ਇਸੇ ਤਰ੍ਹਾਂ ੪-੫ ਦਿਨ ਮੁਰਦਾ ਬੱਚੇ ਨੂੰ ਚੁਕ ਕੇ ਕਈ ਕਿਤੇ ਤੇ ਕਈ ਲਿਜਾਣ ਪਿਛੋਂ ਘਰ ਵਾਲਿਆਂ ਨੇ ਘਰ ਲਿਆ ਕੇ ਬੱਚੇ ਦਾ ਅੰਤਮ ਸੰਸਕਾਰ ਕਰ ਦਿੱਤਾ। ਇਹ ਬੱਚਾ ਮੁਹੱਲੇ ਦੇ ਇਕ ਬ੍ਰਾਹਮਣ ਦਾ ਲੜਕਾ ਸੀ।

## ਪਿਆਰਾ ਸਿੰਘ ਆਫ ਨਿਊਇੰਜ ਬੁੱਕ ਸੈਂਟਰ ਦਾ ਦਿਹਾਂਤ

ਅੰਮ੍ਰਿਤਸਰ—ਸ: ਪਿਆਰਾ ਸਿੰਘ ਆਫ ਨਿਊਇੰਜ ਬੁੱਕ ਸੈਂਟਰ ੨੨ ਅਪਰੈਲ ਨੂੰ ਅਚਨਚੇਤ ਸਦੀਵੀ ਵਿਛੋੜਾ ਦੇ ਗਏ। ਆਪਣੀ ਜੁਆਨੀ ਸਮੇਂ ਉਹ ਕਮਿਊਨਿਸਟ ਤਹਿਰੀਕ ਨਾਲ ਸਬੰਧਤ ਰਹੇ ਅਤੇ ਸਟਾਕ ਹਾਲਮ ਦੀ ਉਘੀ ਅਮਨ ਅਪੀਲ ਉਤੇ ਉਹਨਾਂ ਸਭ ਤੋਂ ਵਧ ਦਸਤਖਤ ਇਕਠੇ ਕਰਾਕੇ ਅਮਨ ਤਹਿਰੀਕ ਤੋਂ ਵਿਸ਼ੇਸ਼ ਸ਼ਲਾਘਾ ਪ੍ਰਾਪਤ ਕੀਤੀ। ਇਸ ਵੇਲੇ ਉਹ ਆਪਣੀ ਬੁੱਕ ਸ਼ਾਪ ਅਤੇ ਪ੍ਰੈਸ ਚਲਾ ਰਹੇ ਸਨ। ਉਹਨਾਂ ਦੀ ਉਮਰ ੫੦ ਕੁ ਸਾਲ ਦੇ ਕਰੀਬ ਸੀ। ਉਹ ਆਪਣੇ ਪਿਛੇ ਵਿਧਵਾ ਪਤਨੀ ਇਕ ਧੀ ਅਤੇ ਇਕ ਪੁਤਰ ਛਡ ਗਏ ਹਨ।

## ਪੱਛਮੀ ਜਰਮਨੀ ਨੂੰ ਸਿੱਧੀ ਹੈਲੋ

ਭਾਰਤ ਅਤੇ ਪੱਛਮੀ ਜਰਮਨੀ ਵਿਚਾਲੇ ਕੌਮਾਂਤਰੀ ਉਪਭੋਗੀ ਟੈਲੀਫੋਨ ਡਾਇਲ ਸਹੂਲਤ ਸ਼ੁਰੂ ਕੀਤੀ ਗਈ। ਸੰਚਾਰ ਮੰਤਰੀ ਸ੍ਰੀ ਰਾਮ ਨਿਵਾਸ ਮਿਰਧਾ ਨੇ ਪੱਛਮੀ

ਵਰਿਆਮ

ਜਰਮਨੀ ਦੇ ਸੰਚਾਰ ਅਤੇ ਡਾਕ ਮੰਤਰੀ ਡਾਕਟਰ ਕ੍ਰਿਸਚੀਅਨ ਸ਼ਵਾਰਜ਼ ਸ਼ਿਲਿੰਗ ਨਾਲ ਉਦਘਾਟਨੀ ਕਾਲ ਕਰਕੇ ਇਸ ਸੇਵਾ ਦਾ ਆਰੰਭ ਕੀਤਾ।

ਪੱਛਮੀ ਜਰਮਨੀ ਨਾਲ ਇਹ ਸੇਵਾ ਸ਼ੁਰੂ ਹੋਣ ਨਾਲ ਹੁਣ ਤਕ ਭਾਰਤ ਤੋਂ ੧੨ ਦੇਸ਼ਾਂ ਨੂੰ ਸਿਧੀ ਕੌਮਾਂਤਰੀ ਟੈਲੀਫੋਨ ਸੇਵਾ ਉਪਲਬਧ ਹੋ ਗਈ ਹੈ।

## ਸਤਿਆਰਥੀ ਨੂੰ ਮਨਜੀਤ ਯਾਦਗਾਰੀ ਪੁਰਸਕਾਰ

ਇੰਟਰਨੈਸ਼ਨਲ ਪੰਜਾਬੀ ਲਿਟਰੇਰੀ ਟਰਸਟ, ਕੈਨੇਡਾ ਨੇ ਸਾਲ ੧੯੮੬ ਲਈ ਕੌਮਾਂਤਰੀ ਸਾਹਿਤ-ਸ਼ਰੋਮਣੀ ਮਨਜੀਤ ਯਾਦਗਾਰੀ ਪੁਰਸਕਾਰ ਪਰਸਿੱਧ ਸਾਹਿਤਕਾਰ, ਦੇਵਿੰਦਰ ਸਤਿਆਰਥੀ ਨੂੰ ਦੇਣ ਦਾ ਫੈਸਲਾ ਕੀਤਾ ਹੈ। ਇਹ ਸਨਮਾਨ ਉਹਨਾਂ ਨੂੰ ਪੰਜਾਬੀ ਸਾਹਿਤ ਵਿਚ ਉਹਨਾਂ ਦੀ ਵੱਡਮੁੱਲੀ ਦੇਣ ਦੇ ਸੰਬੰਧ ਵਿਚ ਦਿਤਾ ਗਿਆ ਹੈ। ਪੰਜ ਸੌ ਕੈਨੇਡੀਅਨ ਡਾਲਰਾਂ ਦੇ ਬਰਾਬਰ ਭਾਰਤੀ ਰਕਮ ਦੇ ਇਸ ਪੁਰਸਕਾਰ ਨਾਲ ਉਹਨਾਂ ਨੂੰ ਦੁਸ਼ਾਲਾ ਅਤੇ ਮਾਣ-ਪੱਤਰ ਵੀ ਭੇਟ ਕੀਤਾ ਜਾਵੇਗਾ। ਇਸ ਮੌਕੇ ਉਤੇ ਟਰਸਟ ਉਹਨਾਂ ਸੰਬੰਧੀ ਇਕ ਪੁਸਤਕ ਵੀ ਪਰਕਾਸ਼ਤ ਕਰੇਗਾ।

ਇਸ ਗੱਲ ਦਾ ਐਲਾਨ ਨਵੀਂ ਦਿੱਲੀ ਵਿਖੇ ਕਹਾਣੀਕਾਰ ਗੁਰਬਚਨ ਸਿੰਘ ਭੁੱਲਰ ਨੇ ਉਪਰੋਕਤ ਟਰਸਟ ਵਲੋਂ ਕੀਤਾ।

ਇਹ ਗੱਲ ਵਰਨਣਯੋਗ ਹੈ ਕਿ ਦੇਵਿੰਦਰ ਸਤਿਆਰਥੀ ਇਹ ਪ੍ਰਸਿਧ ਕੌਮਾਂਤਰੀ ਇਨਾਮ ਪਰਾਪਤ ਕਰਨ ਵਾਲੇ ਸੱਤਵੇਂ ਸਾਹਿਤਕਾਰ ਹਨ। ਇਸ ਤੋਂ ਪਹਿਲਾਂ ਇਹ ਸਨਮਾਨ ਸਰਬ ਸ੍ਰੀ ਸੰਤ ਸਿੰਘ ਸੇਖੋਂ, ਗਿਆਨੀ ਕੇਸਰ ਸਿੰਘ, ਮੋਹਨ ਸਿੰਘ ਜੋਸ਼, ਸੰਤੋਖ ਸਿੰਘ ਧੀਰ, ਗੁਰਸ਼ਰਨ ਸਿੰਘ ਅਤੇ ਸੁਜਾਨ ਸਿੰਘ ਨੂੰ ਭੇਟ ਕੀਤਾ ਜਾ ਚੁਕਿਆ ਹੈ।

## ਆਦਮਖੋਰ ਨੌਜੁਆਨ ਕਾਬੂ

ਰਾਏਪੁਰ—ਇਕ ਆਦਮਖੋਰ ਕਬਾਇਲੀ ਨੌਜਵਾਨ ਨੂੰ ਕਬਾਇਲੀ ਵਸੋਂ ਵਾਲੇ ਸੁਰਗੁਜਾ ਜ਼ਿਲੇ ਵਿਚ ਜਨਕਪੁਰ ਪੁਲਸ ਨੇ ਗ੍ਰਿਫਤਾਰ ਕੀਤਾ ਹੈ। ਦਸਿਆ ਜਾਂਦਾ ਹੈ ਕਿ ਉਸਨੇ ਇਕ ਆਦਮੀ ਨੂੰ ਕਤਲ ਕਰਕੇ ਉਸਦਾ ਲਹੂ ਪੀ ਲਿਆ ਤੇ ਉਸਦਾ ਦਿਲ ਤੇ ਜਿਗਰ ਕੱਢ ਕੇ ਘਰ ਲੈ ਗਿਆ।

ਰੀਪੋਰਟਾਂ ਅਨੁਸਾਰ ੨੨ ਸਾਲ ਦਾ ਫੂਲ ਚੰਦ ਕੌਂਡ ਮੁਰਦੇ ਤੇ ਜਾਨਵਰਾਂ ਦਾ ਕੱਚਾ ਗੋਸ਼ਤ ਖਾਣ ਦਾ ਆਦੀ ਸੀ। ਪਿਛਲੇ ਹਫਤੇ ਉਸ ਨੇ ੫੦ ਸਾਲ ਦੇ ਇਕ ਵਿਅਕਤੀ ਦਾਦੂ ਰਾਮ ਨੂੰ ਕਤਲ ਕਰਕੇ ਉਸਦਾ ਲਹੂ ਪੀਤਾ ਤੇ ਉਸਦਾ ਮਾਸ ਲੈ ਕੇ ਘਰ ਚਲਿਆ ਗਿਆ। ਉਸ ਨੇ ਘਰ ਵਾਲਿਆਂ ਨੂੰ ਕਾਇਲ ਕਰਨ ਦੀ ਕੋਸ਼ਿਸ਼ ਕੀਤੀ ਕਿ ਇਹ ਗੋਸ਼ਤ ਜਾਨਵਰ ਦਾ ਹੈ ਪਰ ਘਰ ਵਾਲਿਆਂ ਨੂੰ ਸ਼ੱਕ ਪਿਆ ਤੇ ਉਹਨਾਂ ਉਸਨੂੰ ਗੁਆਂਢੀਆਂ ਦੀ ਮਦਦ ਨਾਲ ਫੜ ਕੇ ਪੁਲਸ ਦੇ ਹਵਾਲੇ ਕਰ ਦਿਤਾ।

## ਦਹਿਸ਼ਤਪਸੰਦਾਂ ਪਿਛੇ ਅਮਰੀਕੀ ਹੱਥ-ਰਾਜੀਵ

ਨਵੀਂ ਦਿਲੀ—ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਇਥੇ ਕਿਹਾ ਕਿ ਉਹਨਾਂ ਨੇ ਆਪਣੇ ਅਮਰੀਕੀ ਦੌਰੇ ਦੌਰਾਨ ਅਮਰੀਕਾ ਨੂੰ ਦੱਸ ਦਿਤਾ ਸੀ ਕਿ ਪੰਜਾਬ ਦੇ ਕਥਿਤ ਦਹਿਸ਼ਤਪਸੰਦਾਂ ਪਿਛੇ ਉਸ (ਅਮਰੀਕਾ) ਦਾ ਹੱਥ ਹੈ। ਪ੍ਰਧਾਨ ਮੰਤਰੀ ਨੇ ਇਹ ਗੱਲ ਉਦੋਂ ਆਖੀ ਜਦੋਂ ਲਿਬੀਆ ਉਤੇ ਅਮਰੀਕੀ ਹਮਲੇ ਸਬੰਧੀ ਲੋਕ ਸਭਾ ਵਿਚ ਹੋ ਰਹੀ ਵਿਸ਼ੇਸ਼ ਬਹਿਸ ਵਿਚ ਹਿੱਸਾ ਲੈਂਦਿਆਂ ਕਾਂਗਰਸ (ਆਈ) ਦੇ ਸ੍ਰੀ ਬਰਿਜ ਮੋਹਨ ਮੋਹੰਤੀ ਨੇ ਦੋਸ਼ ਲਾਇਆ ਸੀ ਕਿ ਅਮਰੀਕਾ ਭਾਰਤ ਵਿਚ ਦਹਿਸ਼ਤਪਸੰਦਾਂ ਦੀ ਪੁਸ਼ਤਪਨਾਹੀ ਕਰ ਰਿਹਾ ਹੈ।

## ਫੂਲਾਂ ਦੇਵੀ ਨੂੰ ੩ ਸਾਲ ਕੈਦ ਸਖਤ

ਭੋਪਾਲ—ਮਧ ਪ੍ਰਦੇਸ਼ ਸਰਕਾਰ ਵਲੋਂ ਡਾਕੂ ਫੂਲਾਂ ਦੇਵੀ ਵਿਰੁਧ ਦਰਜ ਕਰਾਏ ਇਕ ਮੁਕਦਮੇ 'ਚ ਅਦਾਲਤ ਨੇ ਉਸ ਨੂੰ ਤਿੰਨ ਸਾਲ ਬਾਮੁਸ਼ੱਕਤ ਕੈਦ ਦੀ ਸਜ਼ਾ ਸੁਣਾਈ ਹੈ।

ਇਹ ਜਾਣਕਾਰੀ ਦਿੰਦੇ ਹੋਏ ਮੁਖ ਮੰਤਰੀ ਸ੍ਰੀ ਮੋਤੀ ਲਾਲ ਵੋਹਰਾ ਨੇ ਵਿਧਾਨ ਸਭਾ ਵਿਚ ਦਸਿਆ ਕਿ ਇਕ ਹੋਰ ਕੇਸ ਵਿਚ ਅਦਾਲਤ ਨੇ ਫੂਲਾਂ ਦੇਵੀ ਨੂੰ ਬਰੀ ਕਰ ਦਿਤਾ ਹੈ।

ਇਸ ਵੇਲੇ ਫੂਲਾਂ ਦੇਵੀ ਨੂੰ ਗਵਾਲੀਅਰ ਦੀ ਜ਼ਿਲ੍ਹਾ ਜੇਲ੍ਹ ਵਿਚ ਰਖਿਆ ਜਾ ਰਿਹਾ ਹੈ।

## ਗਊਆਂ ਮਾਰਨ ਦੇ ਦੋਸ਼ 'ਚ ੬ ਕਾਬੂ

ਹੁਸ਼ਿਆਰਪੁਰ—ਇਥੋਂ ਕਰੀਬ ੫੦ ਕਿਲੋਮੀਟਰ ਦੂਰ ਪਿੰਡ ਧਨੋਆ 'ਚ ਇਕ ਦਰਜਨ ਗਊਆਂ ਨੂੰ ਮਾਰਨ ਦੇ ਦੋਸ਼ 'ਚ ਪੁਲਸ ਨੇ ੬ ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ।

ਦੋਸ਼ੀਆਂ ਨੇ ਇਕ ਦਰਜਨ ਦੇ ਕਰੀਬ ਗਊਆਂ ਨੂੰ ਫੜਕੇ ਇਕ ਬਾਗ ਵਿਚ ਲੈ ਗਏ ਅਤੇ ਉਥੇ ਉਨ੍ਹਾਂ ਨੂੰ ਮਾਰ

ਦਿਤਾ। ਇਨ੍ਹਾਂ ਵਿਅਕਤੀਆਂ ਦੇ ਮੀਟ ਵਿਕਰੇਤਾਵਾਂ ਨਾਲ ਸਬੰਧ ਦੱਸੇ ਜਾਂਦੇ ਹਨ।

## ਸੰਸਾਰ ਸ਼ਾਂਤੀ ਕੇਵਲ ੧੨੦ ਕਰੋੜ ਰੁਪਏ ਨਾਲ

ਅਖ਼ਬਾਰਾਂ ਵਿਚ ਮਹਾਂਰਿਸ਼ੀ ਮਹੇਸ਼ ਯੋਗੀ ਦੀ ਤਸਵੀਰ ਨਾਲ ਇਕ ਇਸ਼ਤਿਹਾਰ ਛਪਿਆ ਹੈ ਕਿ ਮਹਾਂਰਿਸ਼ੀ ਜੀ ਦੀ ਵੈਦਿਕ ਸਾਇੰਸ ਵਿਚ ਕੁਦਰਤੀ ਕਾਨੂੰਨਾਂ ਦੀ ਪੂਰਨ ਜਾਣਕਾਰੀ ਕਾਰਨ ਹੁਣ ਸੰਸਾਰ ਅਮਨ ਕੇਵਲ ਪੈਸੇ ਖੁਣੋਂ ਹੀ ਰੁਕਿਆ ਹੋਇਆ ਹੈ।

ਇਸ ਮੰਤਵ ਵਾਸਤੇ ਕੇਵਲ ੧੨੦ ਕਰੋੜ ਰੁਪਏ ਚਾਹੀਦੇ ਹਨ ਅਤੇ ਇਸ ਦੇ ਫਲ-ਸਰੂਪ ਸੰਸਾਰ ਵਿਚ ਸ਼ਾਂਤੀ ਹੋ ਜਾਵੇਗੀ, ਆਤੰਕਵਾਦ ਦਾ ਖ਼ਾਤਮਾ ਹੋ ਜਾਵੇਗਾ ਅਤੇ ਵਡੀਆਂ ਤਾਕਤਾਂ ਦੀ ਦੁਸ਼ਮਣੀ ਸਮਾਪਤ ਹੋ ਜਾਵੇਗੀ।

ਇਸ਼ਤਿਹਾਰ ਵਿਚ ਕਿਹਾ ਗਿਆ ਹੈ ਕਿ ਬਾਰਾਂ ਕਰੋੜ ਸਾਲਾਨਾ ਰਕਮ ਨਾਲ ਦਸ ਹਜ਼ਾਰ ਵੈਦਿਕ ਪੰਡਤਾਂ ਨੂੰ ਗੁਜ਼ਾਰੇ ਜੋਗਾ ਖ਼ਰਚ ਪੱਕਾ ਪੱਕੇ ਤੌਰ ਤੇ ਦਿਤਾ ਜਾ ਸਕਦਾ ਹੈ। ਇਹ ਦਸ ਹਜ਼ਾਰ ਪੰਡਿਤ ਮਹਾਂਰਿਸ਼ੀ ਦੀ ਵੈਦਿਕ ਸਾਇੰਸ ਨਾਲ ਸਤਿ ਦਾ ਅਸਰ ਪੈਦਾ ਕਰਨਗੇ ਅਤੇ ਇਸ ਨੂੰ ਸਥਾਪਤ ਕਰਨਗੇ। ਕੇਵਲ ਸਤਿ ਦੇ ਜ਼ਬਰਦਸਤ ਅਸਰ ਨਾਲ ਹੀ ਸੰਸਾਰ ਵਿਚ ਦੁਖ ਕਲੇਸ਼ ਅਤੇ ਅਸ਼ਾਂਤੀ ਨੂੰ ਥੰਮਿਆ ਜਾ ਸਕਦਾ ਹੈ। ਕੇਵਲ ਇਸ ਤਰ੍ਹਾਂ ਹੀ ਬਗੈਰ ਜਾਨੀ ਨੁਕਸਾਨ ਦੇ ਆਤੰਕਵਾਦ ਨੂੰ ਜੜੋਂ ਪੁਟਿਆ ਜਾ ਸਕਦਾ ਹੈ।

ਇਹ ਅਪੀਲ ਮੁਖ ਤੌਰ ਤੇ ਭਾਰਤ ਅਤੇ ਵਿਦੇਸ਼ਾਂ ਦੇ ਚੋਟੀ ਦੇ ਉਦਯੋਗਪਤੀਆਂ ਨੂੰ ਕੀਤੀ ਗਈ ਜਿਨ੍ਹਾਂ ਦੀ ਆਪਣੀ ਹੋਂਦ ਵੀ ਦੇਸ਼ ਅਤੇ ਸੰਸਾਰ ਵਿਚ ਪਿਆਰ ਉਤੇ ਨਿਰਭਰ ਕਰਦੀ ਹੈ। ਇਹ ਅਪੀਲ ਸੰਸਾਰ ਦੀਆਂ ਸਰਕਾਰਾਂ ਦੇ ਲੀਡਰਾਂ ਨੂੰ ਵੀ ਹੈ ਜਿਨ੍ਹਾਂ ਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਅਮਨ ਕਾਨੂੰਨ ਅਤੇ ਲੋਕਾਂ ਵਿਚ ਸਦਭਾਵਨਾ ਕਾਇਮ ਰਖਣ।

ਜਿਹੜੇ ਇਸ ਢੰਗ ਵਿਚ ਹਿਸਾ ਪਾਉਣਗੇ ਸੁਭਾਵਕ ਹੀ ਦਸ ਹਜ਼ਾਰ ਪੰਡਤਾਂ ਦੁਆਰਾ ਕੁਦਰਤੀ ਕਾਨੂੰਨ ਦੀ ਉਤਪਤੀ ਤੋਂ ਹੋਣ ਵਾਲਾ ਫਾਇਦਾ ਪਹਿਲਾਂ ਉਨ੍ਹਾਂ ਨੂੰ ਪਹੁੰਚੇਗਾ। ਇਹ ਪੰਡਿਤ ਮਹਾਂਰਿਸ਼ੀ ਨਗਰ ਵਿਚ ਰੋਜ਼ ਅਭਿਆਸ (ਜਪ-ਤਪ) ਕਰਨਗੇ।

ਇਸ਼ਤਿਹਾਰ ਵਿਚ ਲਿਖਿਆ ਹੈ ਕਿ ਈਸਾ ਤੋਂ ੧੦੦੦ ਪਹਿਲਾਂ ਤੋਂ ਲੈ ਕੇ ਹੁਣ ਤਕ ਅਠ ਹਜ਼ਾਰ ਅਮਨ ਦੀਆਂ ਸੰਧੀਆਂ ਹੋਈਆਂ ਹਨ ਅਤੇ ਹਰ ਇਕ ਔਸਤਨ ਨੌ ਸਾਲ ਤੋਂ ਵਧ ਨਹੀਂ ਚਲੀ, ਲੀਗ ਆਫ ਨੇਸ਼ਨਜ਼ ੧੯੨੦ ਵਿਚ ਇਸ ਕਰਕੇ ਬਣੀ ਸੀ ਤਾਂ ਕਿ ਪਹਿਲਾ ਸੰਸਾਰ ਯੁਧ ਆਖ਼ਰੀ ਯੁਧ ਹੋਵੇ ਪਰ ਵੀਹ ਸਾਲ ਬਾਅਦ ਮੁੜ ਦੂਜੀ ਸੰਸਾਰ ਜੰਗ ਲਗ ਗਈ। ੧੯੪੫ ਵਿਚ ਯੂ. ਐਨ. ਓ. ਬਣੀ। ਉਦੋਂ ਤੋਂ ਹੁਣ ਤਕ ੮੦ ਵਡੀਆਂ ਲੜਾਈਆਂ ਹੋ ਚੁਕੀਆਂ ਹਨ। ਇਸ ਤੋਂ ਸਾਬਤ ਹੁੰਦਾ ਹੈ ਕਿ ਸਿਆਸੀ ਗਠਜੋੜ, ਸੰਧੀਆਂ ਅਤੇ ਸੰਸਥਾਵਾਂ ਨਾ ਕਦੀ ਅਮਨ ਕਾਇਮ ਕਰ ਸਕੀਆਂ ਹਨ ਅਤੇ ਨਾ ਕਦੇ ਕਰ ਸਕਣਗੀਆਂ।

ਹੁਣ ਕੇਵਲ ਧਨ ਕੁਬੇਰਾਂ ਅਤੇ ਵੱਖ ਵੱਖ ਦੇਸ਼ਾਂ ਦੀਆਂ ਸਰਕਾਰਾਂ ਦੇ ਮੁਖੀਆਂ ਦੀ ਹੀ ਢਿਲ ਹੈ। ਕਦੋਂ ਉਹ ਮਹਾਂਰਿਸ਼ੀ ਜੀ ਨੂੰ ੧੨੦ ਕਰੋੜ ਰੁਪਿਆ ਦੇਂਦੇ ਹਨ ਅਤੇ ਉਸ ਦੇ ਬਦਲੇ ਵਿਚ ਅਮਨ ਸ਼ਾਂਤੀ ਸੱਤਾ ਅਤੇ ਕੁਰਸੀ ਪੱਕੀ ਕਰਦੇ ਹਨ।

ਲੰਡਨ—ਬਰਤਾਨੀਆ ਦੇ ਇਕ ਬਾਦਸ਼ਾਹ ਐਡਵਰਡ ਅਠਵੇਂ ਨੇ ਇਕ ਔਰਤ ਪਿਛੇ ਇੰਗਲੈਂਡ ਦੇ ਤਖ਼ਤ ਨੂੰ ਤਿਆਗ ਦਿਤਾ ਸੀ। ਇਹ ਮਹਾਰਾਣੀ ਡਚਸ ਆਫ ਵਿੰਡਸਰ ੮੯ ਸਾਲਾਂ ਦੀ ਉਮਰ ਵਿਚ ਪਿਛੇ ਜਿਹੇ ਪੈਰਿਸ ਵਿਚ ਮਰ ਗਈ ਸੀ। ਜਿਉਂਦੇ ਜੀਅ ਇਸ ਨੂੰ ਇੰਗਲੈਂਡ ਵਿਚ ਮਾਨਤਾ ਨਹੀਂ ਮਿਲੀ ਪਰ ਮਰਨ ਬਾਅਦ ਇਸ ਦੀ ਦੇਹ ਨੂੰ ਲੰਡਨ ਵਿਚ ਵਿੰਡਸਰ ਕੈਸਲ ਦੇ ਨਾਲ ਇਸ ਦੇ ਪਤੀ ਦੇ ਲਾਗੇ ਹੀ ਦਫ਼ਨਾਇਆ ਗਿਆ। ਚੌਦਵੀਂ ਸਦੀ ਦਾ ਇਹ ਕਬਰਸਤਾਨ ਇੰਗਲੈਂਡ ਦੇ ਸ਼ਾਹੀ ਖ਼ਾਨਦਾਨ ਵਾਸਤੇ ਰਾਖਵਾਂ ਹੈ। ਉਸ ਦੀ ਮੌਤ ਦੇ ਨਾਲ ਹੀ ਇੰਗਲੈਂਡ ਦੀ ਅਖ਼ਬਾਰ ਡੇਲੀ ਮੇਲ ਨੇ ਉਹ ਪ੍ਰੇਮ ਪੱਤਰ ਛਾਪਣੇ ਸ਼ੁਰੂ ਕਰ ਦਿਤੇ ਹਨ ਜੋ ਕਿਸੇ ਜਵਾਨੀ ਵੇਲੇ ਬਾਦਸ਼ਾਹ ਐਡਵਰਡ ਅਠਵੇਂ ਨੇ ਆਪਣੀ ਇਸ ਪ੍ਰੇਮਕਾ ਨੂੰ ਲਿਖੇ ਸਨ। ਇਹਨਾਂ ੮੦ ਪ੍ਰੇਮ ਪਤਰਾਂ ਦੀ ਕੀਮਤ ਪੰਜ ਲਖ ਪਾਉਂਡ ਹੈ ਜੋ ਭਾਰਤੀ ਗਿਣੇ ਅਨੁਸਾਰ ੯੦ ਲਖ ਰੁਪਏ ਬਣਦਾ ਹੈ।

ੴ ਫੋਨ : 2737

## ਖੁਸ਼ਖਬਰੀ

ਕਾਰਾਂ, ਟਰੈਕਟਰਾਂ ਤੇ ਟਰੱਕਾਂ ਦੇ ਇੰਜਣਾਂ ਦੀ ਵਧੀਆ ਬਲਾਕ ਬੋ-ਰਿੰਗ, ਕਰੈਂਕ ਗ੍ਰਾਂਈ-ਡਿੰਗ ਤੇ ਹੈਡ ਸੀਟ ਫਿਟਿੰਗ ਦਾ ਕੰਮ ਤਸੱਲੀ ਬਖਸ਼ ਹੁੰਦਾ ਹੈ।

ਇਸ ਤੋਂ ਇਲਾਵਾ ਬੁਲਡੋਜ਼ਰਾਂ, ਕੋਲਡ ਸਟੋਰਾਂ ਦੇ ਕੰਪਰੈਸ਼ਰਾਂ, ਜੇਨਰੇਟਰਾਂ ਅਤੇ ਵਡੇ ਵਡੇ ਹਰ ਪ੍ਰਕਾਰ ਦੇ ਫਿਤ੍ਹਤ ਦਾ ਕੰਮ ਬਿਲਕੁਲ ਠੀਕ ਠੀਕ ਤੇ ਵਧੀਆ ਕੀਤਾ ਜਾਂਦਾ ਹੈ।

ਬੋਰਿੰਗ ਮਸ਼ੀਨ

★ ਬੋਰਿੰਗ, ਗ੍ਰਾਈਂਡਿੰਗ ਆਦਿ ਦਾ ਕੰਮ ਵਿਦੇਸ਼ਾਂ ਤੋਂ ਮੰਗਵਾਈਆਂ ਸਪੈਸ਼ਲ ਮਸ਼ੀਨਾਂ ਉੱਤੇ ਕੀਤਾ ਜਾਂਦਾ ਹੈ।

★ ਮਰਸਡੀਜ਼ ਟਰੱਕ ਲੈ ਕੇ ਆਓ ਅਤੇ ਕੇਵਲ ਚਾਰ ਦਿਨਾਂ ਵਿਚ ਓਵਰਹਾਲ ਕਰਾ ਕੇ ਵਾਪਸ ਲੈ ਜਾਓ।

★ ਕੁਸ਼ਲ ਮਕੈਨਿਕ ਅਤੇ ਹੋਰ ਪਰਬੰਧ ਮੁਕੰਮਲ ਹੈ।

• ਸਾਡੇ ਪਾਸ ਆਪਣਾ ਜੇਨਰੇਟਰ ਸੈਟ ਵੀ ਹੈ। ਇਸ ਨਾਲ ਬਿਜਲੀ ਬੰਦ ਹੋਣ ਤੇ ਵੀ ਕੰਮ ਚਲਦਾ ਰਹਿੰਦਾ ਹੈ ਤੇ ਕੋਈ ਦਿਲ ਨਹੀਂ ਆਉਂਦੀ।

ਨੈਸ਼ਨਲ ਆਟੋ ਇੰਜੀਨੀਅਰਿੰਗ ਵਰਕਸ

ਪ੍ਰੋ: ਲਛਮਣ ਸਿੰਘ ਨਾਮਧਾਰੀ

10, ਇੰਡਸਟ੍ਰੀਅਲ ਏਰੀਆ, ਫਗਵਾੜਾ।

ਸਭ ਵਡਿਆਈਆ ਹਰਿਨਾਮ ਵਿਚ
ਹਰਿ ਗੁਰਮੁਖਿ ਧਿਆਈਐ ॥
ਜਿ ਸਵਤੁ ਮੰਗੀਐ ਸਾਈ ਪਾਈਐ
ਜੇ ਨਾਮਿ ਚਿਤੁ ਲਾਈਐ ॥

ਬਿਲਾਵਲ ਕੀ ਮਹਲਾ ੪

ਫਨ : ੭੨੮੬੯
੭੪੭੩੦

## ਨਾਮਧਾਰੀ ਟੈਂਟ ਹਾਊਸ

## ਹਮੀਦੀਆ ਰੋਡ

## ਭੋਪਾਲ (ਮ: ਪ੍ਰ:)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers



CONCETE MIXER 7/5

Phones : Office : 529033
Factory : 501973
Resi. : 536093

# BALWANT SINGH & SONS

Office : 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp. C-70 NEW DELHI-110064

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







Registered No. NW/JL—253 MONTHLY WARIAM pril-May 1986
Registered with the registerar of News Papers for India No 26153/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼ ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।

Monthly WARIAM, Ladowali Road, Jalandhar—144001.